


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਨਾਨਕਸ਼ਾਹੀ ੫੪੫-੪੬ ਮਾਰਚ 2014

ਜਿਲਦ ੫੭ ਅੰਕ ੧੨

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ` ੫ |
| ਸਾਲਾਨਾ (ਦੇਸ਼) | ` ੫੦ |
| ਪੰਜ ਸਾਲ (ਦੇਸ਼) | ` ੨੫੦ |
| ਲਾਈਫ਼ (ਦੇਸ਼) | ` ੫੦੦ |
| ਸਾਲਾਨਾ ਵਿਦੇਸ਼ | ` ੧੨੫੦ |
| ਪੰਜ ਸਾਲ (ਵਿਦੇਸ਼) | ` ੫੦੦੦ |
| ਲਾਈਫ਼ ਵਿਦੇਸ਼ | ` ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ :*

# ਚੇਤਿ ਗੋਵਿੰਦੁ ਅਰਾਧੀਐ . . .

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*
*ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*
*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥*
*ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥*
*ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥*
*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*
*ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥*
*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥*
*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥ (ਪੰਨਾ ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਅਰੰਭਕ ਪਉੜੀ ਵਿਚ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਨਾਮ ਬਿਨਾਂ ਮਨੁੱਖਾ ਸਰੀਰ ਦੇ ਵਿਅਰਥ ਜਾਣ ਦੀ ਵਾਸਤਵਿਕਤਾ ਸਮਝਾਉਂਦਿਆਂ, ਦੁਰਲੱਭ ਮਨੁੱਖਾ ਜਨਮ ਦੀ ਦੁਰਲੱਭਤਾ ਤੇ ਉੱਚੀ ਕੀਮਤ ਦਾ ਅਹਿਸਾਸ ਕਰਾਉਂਦੇ ਹਨ। ਗੁਰੂ ਪਾਤਸ਼ਾਹ ਜੀ ਇਸ ਵਿਚ ਅਧਿਆਤਮ ਮਾਰਗ 'ਤੇ ਤੁਰਨਾ ਅਤਿ ਜ਼ਰੂਰੀ ਦੱਸਦੇ ਹੋਏ ਇਸ ਦਿਸ਼ਾ ਵਿਚ ਤੁਰਨ ਹਿੱਤ ਉਸ ਨੂੰ ਪਰਮਾਤਮਾ ਦੀ ਕਿਰਪਾ ਦੀ ਜਾਚਨਾ ਕਰਨ ਅਤੇ ਉਸ ਦੇ ਸੱਚੇ ਸਦੀਵੀ ਕੰਮ ਆਉਣ ਵਾਲੇ ਨਾਮ ਨੂੰ ਮਨ-ਚਿਤ-ਆਤਮਾ ਵਿਚ ਵਸਾਉਣ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਅਕਾਲ ਪੁਰਖ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਫੁਰਮਾਨ ਕਰਦੇ ਹਨ ਕਿ ਹੇ ਪ੍ਰਭੂ, ਅਸੀਂ ਆਪਣੇ ਕਰਮਾਂ ਦੀ ਕਮਾਈ ਕਰਕੇ ਤੇਰੇ ਤੋਂ ਜੁਦਾ ਹੋਏ ਹਾਂ ਭਾਵ ਮਨੁੱਖ ਦਾ ਜਾਮਾ ਅਥਵਾ ਜਨਮ ਪਾ ਕੇ ਵੀ ਅਸਾਂ ਤੈਨੂੰ ਭੁਲਾਇਆ ਹੋਇਆ ਹੈ। ਆਪ ਨੇ ਸਾਡੀ ਇਸ ਹਾਲਤ 'ਤੇ ਤਰਸ, ਦਇਆ ਦੀ ਨਜ਼ਰ ਕਰਨ ਦੀ ਕਿਰਪਾ ਕਰਨੀ। ਆਪਣੀ ਹੀ ਕਿਰਪਾ ਕਰਦਿਆਂ ਹੇ ਮਾਲਕ, ਆਪ ਨੇ ਸਾਨੂੰ ਆਪਣੇ ਨਾਲ ਮਿਲਾ ਲੈਣਾ ਭਾਵ ਸਾਡਾ ਆਪ ਨੂੰ ਵਿਸਾਰੀ ਰੱਖਣਾ ਖ਼ਤਮ ਹੋ ਜਾਵੇ। ਅਸੀਂ ਆਪਣੇ ਆਲੇ-ਦੁਆਲੇ ਦੀਆਂ ਚਾਰੋਂ ਹੀ ਨੁੱਕਰਾਂ ਅਤੇ ਦਸਾਂ ਹੀ ਦਿਸ਼ਾਵਾਂ ਵਿਚ ਜਗਤ ਦੀ ਮਾਇਆ ਦੇ ਹੱਦੋਂ ਵੱਧ ਅਸਰ ਥੱਲੇ ਭੌਂਦੇ ਫਿਰਦੇ ਰਹੇ ਹਾਂ, ਹੁਣ ਹਾਰ-ਹੁੱਟ ਕੇ ਤੁਹਾਡਾ ਆਸਰਾ ਤੱਕਿਆ ਹੈ। ਪਰਮਾਤਮਾ ਦੇ ਸਦੀਵੀ ਸੱਚੇ ਨਾਮ ਤੋਂ ਬਗੈਰ

ਅਰਥਹੀਣ ਅਤੇ ਦੁਖਦਾਇਕ ਮਾਨਸਿਕ ਆਤਮਿਕ ਹਾਲਤ ਨੂੰ ਦੋ ਦ੍ਰਿਸ਼ਟਾਂਤਾਂ ਰਾਹੀਂ ਦਰਸਾਉਂਦੇ ਹੋਏ ਗੁਰੂ ਪਾਤਸ਼ਾਹ ਕਥਨ ਕਰਦੇ ਹਨ ਕਿ ਗਊ ਜੋ ਦੁੱਧ ਨਹੀਂ ਦਿੰਦੀ, ਕਿਸੇ ਕੰਮ ਨਹੀਂ ਆਉਂਦੀ। ਗਊ ਦਾ ਦੁੱਧ ਬੇਹੱਦ ਗੁਣਕਾਰੀ ਸਮਝਿਆ ਜਾਂਦਾ ਹੈ। ਇਹ ਦ੍ਰਿਸ਼ਟਾਂਤ ਉਸ ਯੁੱਗ ਦਾ ਭਾਰਤੀ ਸੱਭਿਆਚਾਰ ਜਾਂ ਲੋਕ-ਜੀਵਨ ਦਾ ਸੱਚ ਹੈ ਕਿਉਂਕਿ ਸਾਡੇ ਦੇਸ਼ ਵਿਚ ਗਊ ਨੂੰ ਪੂਜਨੀਕ ਸਮਝਦਿਆਂ ਇਸ ਤੋਂ ਹੋਰ ਕੋਈ ਕੰਮ ਨਹੀਂ ਲਿਆ ਜਾਂਦਾ ਸੀ।

ਦੂਸਰਾ ਦ੍ਰਿਸ਼ਟਾਂਤ ਦਿੰਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਪਾਣੀ ਬਿਨਾਂ ਖੇਤੀ ਮੁਰਝਾ ਜਾਂਦੀ ਹੈ ਅਤੇ ਉਸ ਤੋਂ ਪੂਰੀ ਆਮਦਨ ਨਹੀਂ ਹੋ ਸਕਦੀ ਭਾਵ ਪਾਣੀ ਖੇਤੀ ਦੇ ਵਿਕਾਸ-ਵਿਗਾਸ ਵਾਸਤੇ ਅਤਿ ਜ਼ਰੂਰੀ ਤੱਤ ਹੈ। ਦੋਨਾਂ ਦ੍ਰਿਸ਼ਟਾਂਤਾਂ ਦੀ ਸੰਰਚਨਾਤਮਕ ਯੋਜਨਾਬੰਦੀ ਦੁਆਰਾ ਸਹਿਜੇ ਹੀ ਸਿੱਟਾ ਕੱਢਦੇ ਹੋਏ ਗੁਰੂ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਇਨਸਾਨ ਦਾ ਸੱਜਣ ਕੇਵਲ ਤੇ ਕੇਵਲ ਉਹ ਪਰਮਾਤਮਾ ਰੂਪੀ 'ਨਾਹ' ਜਾਂ ਮਾਲਕ ਹੈ। ਉਸ ਬਗੈਰ ਸੁਖ-ਸ਼ਾਂਤੀ ਕਿਵੇਂ ਮਿਲੇਗੀ? ਭਾਵ ਕਦਾਚਿਤ ਵੀ ਨਹੀਂ ਮਿਲੇਗੀ। 'ਪ੍ਰਭੂ ਦੇ ਨਾਮ ਵਿਚ ਹੀ ਸੱਚਾ ਸੁਖ ਮਿਲ ਸਕਦਾ ਹੈ' ਇਹ ਭਾਵ ਦ੍ਰਿੜ੍ਹ ਕਰਾਉਣ ਵਾਸਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਘਰ ਅਰਥਾਤ ਹਿਰਦੇ ਅੰਦਰ ਪਰਮਾਤਮਾ ਰੂਪੀ ਪਿਆਰਾ ਪਤੀ ਨਹੀਂ ਪ੍ਰਗਟ ਹੁੰਦਾ ਮਤਲਬ ਕਿ ਜਿਹੜਾ ਹਿਰਦਾ ਉਹਨੂੰ ਯਾਦ ਨਹੀਂ ਰੱਖਦਾ ਜਾਂ ਹੱਦੋਂ ਵੱਧ ਦਿੱਸਦੇ ਸੰਸਾਰ ਦੀ ਮੋਹ-ਮਾਇਆ ਵਿਚ ਗੁਆਚ ਜਾਂਦਾ ਹੈ ਉਹ ਵੱਡੀ ਭੱਠੀ ਸਮਾਨ ਤਪਦੇ ਸ਼ਹਿਰ ਜਾਂ ਪਿੰਡ ਜਿਹਾ ਹੈ। ਜੀਵ-ਇਸਤਰੀ ਦਾ ਸਰੀਰਿਕ ਸ਼ਿੰਗਾਰ ਉਸ ਦੇ ਸਰੀਰ ਸਮੇਤ ਝੂਠਾ ਜਾਂ ਖਤਮ ਹੋ ਜਾਣ ਵਾਲਾ ਹੈ। ਮਾਲਕ ਪਰਮਾਤਮਾ ਬਿਨਾਂ ਬਾਹਰੀ ਰੂਪ ਵਿਚ ਮਿੱਤਰ ਜਾਂ ਹਿਤੈਸ਼ੀ ਦਿੱਸਦੇ ਲੋਕ ਜਮਾਂ/ਜਮਦੂਤਾਂ ਸਮਾਨ ਹਨ। ਗੁਰੂ ਜੀ ਮਨੁੱਖ-ਮਾਤਰ ਨੂੰ ਅਧਿਆਤਮ ਮਾਰਗ 'ਤੇ ਪਾਉਣ ਹਿੱਤ ਪ੍ਰਭੂ ਮਾਲਕ ਅੱਗੇ ਅਰਦਾਸ-ਜਾਚਨਾ ਕਰਦੇ ਹਨ ਕਿ ਹੇ ਮਾਲਕ ਜੀਓ, ਆਪਣੀ ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ਦਿਓ! ਮੈਨੂੰ ਆਪਣੇ ਨਾਲ ਆਪਣੇ ਨਾਮ ਦੁਆਰਾ ਮਿਲਾ ਲੈਣਾ ਜੀ! ਕੇਵਲ ਤੇ ਕੇਵਲ ਇਸ ਸ੍ਰਿਸ਼ਟੀ ਉੱਪਰ ਆਪ ਜੀ ਦਾ ਨਾਮ ਹੀ ਸਦਾ ਅਟੱਲ ਰਹਿਣ ਵਾਲਾ ਹੈ ਭਾਵ ਇਸ ਸੰਸਾਰ ਉੱਪਰ ਹੋਰ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਸਭ ਬਦਲ ਜਾਣ ਵਾਲਾ ਹੈ।

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*

*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥* *(ਪੰਨਾ ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਚੇਤ ਮਹੀਨੇ ਨਾਲ ਸੰਬੰਧਿਤ ਵਾਤਾਵਰਨ ਅਤੇ ਮੌਸਮ ਦੇ ਰੂ-ਬ-ਰੂ ਮਨੁੱਖ-ਮਾਤਰ ਰੂਪੀ ਜੀਵ-ਇਸਤਰੀ ਨੂੰ ਮਾਲਕ ਪਰਮਾਤਮਾ ਨੂੰ ਯਾਦ ਕਰਦਿਆਂ ਇਸ ਵਿਚ ਸੁਖ-ਅਨੰਦ ਮਾਣਦਿਆਂ, ਬਨਸਪਤੀ ਅਤੇ ਕੁਦਰਤ 'ਚ ਵੱਸਦੇ ਕਾਦਰ ਨੂੰ ਮਹਿਸੂਸ ਕਰਦਿਆਂ ਅਧਿਆਤਮਕ ਖੇਤਰ ਵਿਚ ਵਿਕਾਸ-ਵਿਗਾਸ ਹਿੱਤ ਸਦਾ ਯਤਨਸ਼ੀਲ ਰਹਿਣ ਦੀ, ਸੱਚੇ ਗੁਰੂ ਦੀ ਅਗਵਾਈ ਹਾਸਲ ਕਰਨ ਦੀ ਗੁਰਮਤਿ-ਜੁਗਤ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਉਸ ਸੱਚੇ ਮਾਲਕ ਨੂੰ ਯਾਦ ਕਰੀਏ ਤਾਂ ਡੂੰਘਾ ਅਨੰਦ ਮਿਲਦਾ ਹੈ। ਸੰਤ ਭਾਵ ਰੱਬ ਨਾਲ ਮਿਲੇ ਹੋਏ ਲੋਕਾਂ ਨਾਲ ਮਿਲ-ਬੈਠ ਕੇ, ਜੀਭਾ ਨਾਲ ਉਸ ਮਾਲਕ ਦਾ ਨਾਮ ਜਪਣਾ ਸਹਿਜੇ ਹੀ ਸੰਭਵ ਹੋ ਜਾਂਦਾ ਹੈ। ਇੱਥੇ ਗੁਰੂ ਜੀ ਦਾ ਅੰਤਰੀਵ ਭਾਵ ਹੈ ਕਿ ਜਗਤ ਤੋਂ ਕਿਨਾਰਾ ਕਰਨਾ ਕਿਸੇ ਤਰ੍ਹਾਂ ਵੀ ਪ੍ਰਭੂ-ਭਗਤੀ ਦੇ ਵਾਸਤੇ ਲੋੜੀਂਦਾ ਅਤੇ ਯੋਗ ਨਹੀਂ ਸਿਰਫ ਚੰਗੀ ਸੰਗਤ ਲੱਭਣ ਦੀ ਲੋੜ ਹੈ। ਚੰਗੀ ਸੰਗਤ ਵਿਚ ਹੋਣ ਵਾਲੀ ਪਰਸਪਰ ਵਿਚਾਰ ਮਨੁੱਖ ਨੂੰ ਭਟਕਣ ਤੋਂ ਬਚਾਉਂਦੀ ਹੋਈ ਰੂਹਾਨੀ ਮੰਜ਼ਲ ਵੱਲ ਤੋਰ ਦਿੰਦੀ ਹੈ।

ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਮਾਲਕ ਨੂੰ ਪਾ ਲਿਆ ਹੈ ਉਸੇ ਨੂੰ ਹੀ ਇਸ ਸੰਸਾਰ ਉੱਪਰ ਆਇਆ ਗਿਣੀਏ। ਕਹਿਣ ਤੋਂ ਭਾਵ, ਮਾਲਕ ਨੂੰ ਰੀਝਾਉਣ ਬਿਨਾਂ ਮਨੁੱਖੀ ਸਰੀਰ ਨੂੰ ਪਾਉਣ ਦਾ ਕੋਈ ਅਰਥ ਹੀ ਨਹੀਂ। ਜਿਹੜਾ ਮਾਲਕ ਨੂੰ ਪਛਾਣ ਲੈਂਦਾ ਹੈ ਉਹ ਤਾਂ ਉਸ ਦੀ ਯਾਦ ਬਿਨਾਂ, ਉਸ ਨੂੰ ਚਿਤਵਣ ਬਿਨਾਂ ਨਹੀਂ ਰਹਿੰਦਾ। ਉਹ ਮਾਲਕ ਦਾ ਪਸਾਰਾ ਸਾਰੇ ਪਾਸੇ ਜਲ ਥਲ ਅਤੇ ਬਨਸਪਤੀ ਵਿਚ ਵੇਖਦਾ-ਮਹਿਸੂਸਦਾ ਹੈ। ਦੂਜੇ ਬੰਨੇ ਜਿਸ ਨੂੰ ਉਹ ਮਾਲਕ ਯਾਦ ਨਹੀਂ ਆਉਂਦਾ ਉਹਦਾ ਦੁੱਖ ਬਹੁਤ ਹੀ ਵੱਡਾ ਹੈ। ਜਿਨ੍ਹਾਂ ਮਨੁੱਖਾਂ ਨੇ ਉਸ ਨੂੰ ਸਿਮਰਿਆ ਹੈ ਉਨ੍ਹਾਂ ਦੇ ਭਾਗ ਵੱਡੇ ਹਨ। ਇਨ੍ਹਾਂ ਦੋਨਾਂ ਪ੍ਰਕਾਰਾਂ ਦੇ ਮਿਲਿਆਂ ਅਤੇ ਵਿੱਛੜਿਆਂ ਮਨੁੱਖਾਂ ਨੂੰ ਵੇਖ-ਜਾਚ ਕੇ ਮਨ ਵਿਚ ਪਰਮਾਤਮਾ ਮਾਲਕ ਨੂੰ ਮਿਲ ਪੈਣ ਦੀ ਇੱਛਾ ਉਪਜੀ ਹੈ, ਮਨ ਵਿਚ ਇਕ ਤ੍ਰੇਹ ਲੱਗ ਗਈ ਹੈ। ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਕੋਈ ਮੈਨੂੰ ਉਸ ਮਾਲਕ ਨਾਲ ਮਿਲਾ ਦੇਣ ਦੀ ਆਸ ਬੰਨ੍ਹਾਏ ਤਾਂ ਉਸ ਦੇ ਚਰਨੀਂ ਲੱਗਣਾ ਚਾਹੀਦਾ ਹੈ।

■

ਸੰਪਾਦਕੀ...

# ਹੋਲਾ ਮਹੱਲਾ ਮਨਾਉਂਦੇ ਹੋਏ ਇਕ ਵਾਰ ਫਿਰ ਜਾਗ੍ਰਿਤ ਹੋਣ ਦੀ ਲੋੜ

*ਪੰਦਰ੍ਹਵੀਂ ਸਦੀ ਵਿਚ ਮਨੁੱਖ ਦੀ ਸਮਾਜਿਕ, ਰਾਜਨੀਤਿਕ, ਧਾਰਮਿਕ, ਆਰਥਿਕ, ਸੱਭਿਆਚਾਰਕ ਅਤੇ ਮਾਨਸਿਕ ਗ਼ੁਲਾਮੀ ਵਿਰੁੱਧ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜ਼ੋਰਦਾਰ ਅਵਾਜ਼ ਬੁਲੰਦ ਕੀਤੀ ਗਈ। ਇਨ੍ਹਾਂ ਗ਼ੁਲਾਮੀਆਂ ਨੇ ਮਨੁੱਖ ਨੂੰ ਇਤਨਾ ਕਮਜ਼ੋਰ ਕਰ ਦਿੱਤਾ ਸੀ ਕਿ ਉਸ ਨੇ ਇਨ੍ਹਾਂ ਪ੍ਰਸਥਿਤੀਆਂ ਵਿਚ ਹੀ ਵਿਚਰਨਾ ਸਿੱਖ ਲਿਆ। ਸਦੀਆਂ ਤੋਂ ਗ਼ੁਲਾਮੀ ਭੋਗਦਿਆਂ ਹਿੰਦੁਸਤਾਨੀ ਇਸ ਦੇ ਆਦੀ ਹੀ ਹੋ ਕੇ ਗ਼ੁਲਾਮੀ ਨੂੰ ਆਪਣੀ ਤਕਦੀਰ ਹੀ ਮੰਨਣ ਲੱਗ ਪਏ ਸਨ। ਉਸ ਸਮੇਂ ਹਿੰਦੁਸਤਾਨ ਦੇ ਲੋਕਾਂ ਨੂੰ ਸ਼ਸਤਰ ਧਾਰਨ ਕਰਨ, ਘੋੜ-ਸਵਾਰੀ ਕਰਨ ਅਤੇ ਦਸਤਾਰ ਸਜਾਉਣ ਦੀ ਸਖਤ ਮਨਾਹੀ ਸੀ। ਦਸਤਾਰ ਕੇਵਲ ਉਹ ਹੀ ਸਜਾ ਸਕਦਾ ਸੀ, ਜਿਸ ਨੂੰ ਬਾਦਸ਼ਾਹ ਵੱਲੋਂ ਦਰਬਾਰੀ ਬਖ਼ਸ਼ੀ ਗਈ ਹੁੰਦੀ ਸੀ। ਘੋੜ-ਸਵਾਰੀ ਕਰਨਾ, ਨਿਸ਼ਾਨ, ਨਗਾਰਾ ਅਤੇ ਫੌਜ ਰੱਖਣਾ ਹਕੂਮਤ ਵਿਰੁੱਧ ਬਗਾਵਤ ਸਮਝੀ ਜਾਂਦੀ ਸੀ ਅਤੇ ਉਲੰਘਣਾ ਕਰਨ ਵਾਲੇ ਦੀ ਸਜ਼ਾ ਮੌਤ ਅਤੇ ਘਰ-ਘਾਟ ਦਾ ਉਜਾੜਾ ਸੀ। ਇਹੋ ਕਾਰਨ ਸੀ ਆਮ ਲੋਕ ਚੁੱਪ-ਚਾਪ ਜ਼ਬਰ ਸਹਿਣ ਕਰੀ ਜਾਂਦੇ ਸਨ, ਕੋਈ ਵੀ ਹਕੂਮਤ ਦੇ ਅੱਤਿਆਚਾਰ ਵਿਰੁੱਧ ਮੂੰਹ ਨਹੀਂ ਸੀ ਖੋਲ੍ਹਦਾ।*

*ਇਸ ਗ਼ੁਲਾਮੀ ਦੀ ਜ਼ਿੱਲਤ ਭਰੀ ਜ਼ਿੰਦਗੀ ਵਿੱਚੋਂ ਭਾਰਤ-ਵਾਸੀਆਂ ਨੂੰ ਕੱਢਣ ਲਈ ਗੁਰੂ ਸਾਹਿਬਾਨ ਨੇ ਭਰਪੂਰ ਯਤਨ ਕੀਤੇ। ਗੁਰੂ ਸਾਹਿਬਾਨ ਨੇ ਹਿੰਦੁਸਤਾਨ ਦੇ ਲੋਕਾਂ ਦੀ ਸੁੱਤੀ ਅਣਖ ਨੂੰ ਜਗਾ ਕੇ ਉਨ੍ਹਾਂ ਦੇ ਮਨਾਂ ਵਿਚ ਚੜ੍ਹਦੀ ਕਲਾ ਦਾ ਅਹਿਸਾਸ ਪੈਦਾ ਕਰਨ ਲਈ ਇੱਥੇ ਮਨਾਏ ਜਾਂਦੇ ਤਿਉਹਾਰਾਂ ਨੂੰ ਖਾਲਸਾਈ ਰੂਪ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬਿਕ੍ਰਮੀ ਦੀ ਵੈਸਾਖੀ ਵਾਲੇ ਦਿਨ 'ਪੰਜਾਂ ਪਿਆਰਿਆਂ' ਦੀ ਸਾਜਨਾ ਕਰ ਕੇ ਲੋਕਾਂ ਨੂੰ ਸ਼ਸਤਰ-ਧਾਰੀ ਹੋਣ ਲਈ ਪ੍ਰੇਰਿਆ। ਇਸੇ ਤਰ੍ਹਾਂ ਹੀ ਚੇਤ ਵਦੀ ਪਹਿਲੀ, ਸੰਮਤ ੧੭੫੭ ਬਿਕ੍ਰਮੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲਗੜ੍ਹ ਵਾਲੇ ਸਥਾਨ 'ਤੇ ਪਹਿਲੀ ਵਾਰ 'ਹੋਲੀ' ਨੂੰ 'ਹੋਲਾ ਮਹੱਲਾ' ਦੇ ਰੂਪ 'ਚ ਮਨਾ ਕੇ ਸਿੱਖਾਂ ਨੂੰ ਸ਼ਸਤਰ ਚਲਾਉਣ ਦੀ ਮੁਹਾਰਤ ਹਾਸਲ ਕਰਨ ਵੱਲ ਪ੍ਰੇਰਿਆ।*

*ਅੱਗੇ ਤੋਂ 'ਹੋਲਾ ਮਹੱਲਾ' ਸਿੱਖਾਂ ਲਈ ਇਕ ਅਹਿਮ ਦਿਹਾੜਾ ਬਣ ਗਿਆ। ਇਹ ਦਿਹਾੜਾ ਅੱਜ ਵੀ ਹੋਲੀ ਤੋਂ ਅਗਲੇ ਦਿਨ ਬੜੀ ਸ਼ਰਧਾ-ਭਾਵਨਾ ਨਾਲ ਮਨਾਇਆ ਜਾਂਦਾ ਹੈ। ਗੁਰੂ ਸਾਹਿਬ ਨੇ ਹੋਲੀ ਦੇ ਪਰੰਪਰਾਗਤ ਰੂਪ ਨੂੰ ਰੱਦ ਕਰ ਦਿੱਤਾ ਕਿਉਂਕਿ*

*ਇਸ ਦਿਨ ਲੋਕ ਇਕ ਦੂਜੇ 'ਤੇ ਗੰਦ-ਮੰਦ ਸੁੱਟਣ, ਮੰਦਾ ਬੋਲਣ, ਸ਼ਰਾਬ ਪੀ ਕੇ ਖਰੂਦ ਮਚਾਉਣ ਦੀਆਂ ਹਰਕਤਾਂ ਨੂੰ ਹੀ ਹੋਲੀ ਦਾ ਅੰਗ ਸਮਝਣ ਲੱਗ ਪਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਿਉਹਾਰ ਨੂੰ ਨਵੇਂ ਰੂਪ ਵਿਚ ਮਨਾਉਣ ਲਈ ਇਸ ਦਾ ਨਵਾਂ ਨਾਂ 'ਹੋਲਾ ਮਹੱਲਾ' ਕਰ ਦਿੱਤਾ। 'ਪੰਜਾਬੀ ਲੋਕਧਾਰਾ ਵਿਸ਼ਵ ਕੋਸ਼' ਅਨੁਸਾਰ 'ਮਹੱਲਾ' ਸ਼ਬਦ ਅਰਬੀ ਦੇ ਸ਼ਬਦ 'ਮਹੱਲਹੇ' ਦਾ ਤਦਭਵ ਹੈ ਜਿਸ ਦਾ ਭਾਵ ਉਸ ਸਥਾਨ ਤੋਂ ਹੈ, ਜਿੱਥੇ ਫ਼ਤਿਹ ਪ੍ਰਾਪਤ ਕਰਨ ਤੋਂ ਬਾਅਦ ਟਿਕਾਣਾ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਹੋਲੇ ਮਹੱਲੇ' ਵਾਲੇ ਦਿਨ ਸਿੰਘਾਂ ਦੇ ਦੋ ਦਲ ਬਣਾ ਕੇ ਆਪਸ ਵਿਚ ਮਸਨੂਈ ਜੰਗ ਕਰਨ ਦੀ ਰਵਾਇਤ ਨੂੰ ਜਾਰੀ ਕੀਤਾ। ਇਕ ਦਲ ਕਿਲ੍ਹਾ ਹੋਲਗੜ੍ਹ 'ਤੇ ਕਾਬਜ਼ ਹੋ ਜਾਂਦਾ ਸੀ। ਦੂਸਰਾ ਦਲ ਉਸ 'ਤੇ ਨਕਲੀ ਹਮਲਾ ਕਰ ਕੇ ਕਿਲ੍ਹੇ ਨੂੰ ਛਡਾਉਣ ਦੀ ਕੋਸ਼ਿਸ਼ ਕਰਦਾ ਸੀ। ਇਸ ਤਰ੍ਹਾਂ ਕਰ ਕੇ ਜੰਗ-ਬਾਜ਼ੀ ਦੀਆਂ ਜੁਗਤਾਂ ਅਤੇ ਪੈਂਤਰੇਬਾਜ਼ੀਆਂ ਸਿੱਖੀਆਂ ਤੇ ਸਿਖਾਈਆਂ ਜਾਂਦੀਆਂ ਸਨ। ਯੁੱਧ ਦੇ ਨਗਾਰੇ ਵਜ ਉੱਠਦੇ, ਹਥਿਆਰਾਂ ਦੇ ਟਕਰਾਅ ਦੀ ਅਵਾਜ਼ ਪਹਾੜੀਆਂ ਵਿਚ ਗੂੰਜ ਉੱਠਦੀ, ਜੈਕਾਰਿਆਂ ਨਾਲ ਆਸਮਾਨ ਗੂੰਜ ਉੱਠਦਾ, ਅੰਤ ਨੂੰ ਫ਼ਤਿਹ ਦੀਆਂ ਖੁਸ਼ੀਆਂ ਮਨਾਉਂਦੇ ਸਿੰਘਾਂ ਦੇ ਜਥੇ ਸੜਕਾਂ 'ਤੇ ਨਿਕਲ ਆਉਂਦੇ। ਪਹਿਲਾਂ 'ਮਹੱਲਾ' ਸ਼ਬਦ ਇਸੇ ਭਾਵ ਲਈ ਵਰਤਿਆ ਜਾਂਦਾ ਰਿਹਾ ਹੌਲੀ-ਹੌਲੀ ਇਹ ਸ਼ਬਦ ਉਸ ਜਲੂਸ ਲਈ ਪ੍ਰਚਲਿਤ ਹੋ ਗਿਆ ਜੋ 'ਫ਼ਤਿਹ' ਉਪਰੰਤ ਫੌਜੀ ਸਜ-ਧਜ ਤੇ ਨਗਾਰਿਆਂ ਦੀ ਚੋਟ ਨਾਲ ਕੱਢਿਆ ਕਰਦੇ ਸਨ। 'ਹੋਲੇ ਮਹੱਲੇ' ਦੇ ਨਗਰ ਕੀਰਤਨ ਦੀ ਪ੍ਰਥਾ ਅੱਜ ਵੀ ਪ੍ਰਚਲਿਤ ਹੈ। ਇਸ ਸਭ ਦੇ ਪਿੱਛੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਹ ਦੂਰ-ਅੰਦੇਸ਼ੀ ਸੋਚ ਸੀ ਜੋ ਗ਼ੁਲਾਮੀ ਅਤੇ ਹਕੂਮਤੀ ਜ਼ਬਰ ਵਿਰੁੱਧ ਉਤਸ਼ਾਹ ਪੈਦਾ ਕਰਨ ਦੀ ਪੂਰਨ ਸਮਰੱਥਾ ਰੱਖਦੀ ਸੀ।*

*ਵਿਦੇਸ਼ੀ ਸਰਕਾਰਾਂ ਵੱਲੋਂ ਸਿੱਖਾਂ ਦੇ ਇਸ ਉਤਸਾਹ ਨੂੰ ਘਟਾਉਣ ਦੀਆਂ ਅਨੇਕਾਂ ਯੋਜਨਾਵਾਂ ਬਣਾਈਆਂ ਗਈਆਂ ਪਰੰਤੂ ਗੁਰੂ ਦੇ ਸਿੱਖ ਆਪਣੇ ਗੁਰੂ ਦੁਆਰਾ ਦਿੱਤੀ ਗਈ ਸਿੱਖ-ਪਰੰਪਰਾ 'ਤੇ ਪੂਰੀ ਦ੍ਰਿੜ੍ਹਤਾ ਨਾਲ ਪਹਿਰਾ ਦਿੰਦੇ ਹੋਏ ਸ਼ਹੀਦੀਆਂ ਪ੍ਰਾਪਤ ਕਰਦੇ ਰਹੇ। ੧੯੧੯ ਈ: ਨੂੰ ਵੈਸਾਖੀ ਵਾਲੇ ਦਿਨ ਅੰਗਰੇਜ਼ਾਂ ਨੇ ਸੈਂਕੜੇ ਭਾਰਤੀਆਂ ਨੂੰ ਜਲ੍ਹਿਆਂ ਵਾਲੇ ਬਾਗ ਵਿਖੇ ਸ਼ਹੀਦ ਕਰ ਦਿੱਤਾ। ੧੯੨੬ ਈ: ਨੂੰ ਹੋਲੀ ਵਾਲੇ ਦਿਨ ੬ ਬੱਬਰ ਅਕਾਲੀਆਂ ਨੂੰ ਫ਼ਾਂਸੀ ਦੇ ਤਖਤੇ 'ਤੇ ਲਟਕਾ ਕੇ ਸ਼ਹੀਦ ਕਰ ਦਿੱਤਾ ਗਿਆ। ਭਾਰੀ ਤਕਲੀਫਾਂ ਨੂੰ ਸਹਿਣ ਕਰਦੇ ਹੋਏ ਸਿੱਖ ਹਮੇਸ਼ਾਂ ਪੰਥ ਅਤੇ ਦੇਸ਼ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਰਹੇ।*

*ਅਜੋਕੇ ਸਮੇਂ 'ਹੋਲੇ ਮਹੱਲੇ' ਦੀ ਮੂਲ ਭਾਵਨਾ ਨੂੰ ਉਜਾਗਰ ਕਰਨ ਦੀ ਬਹੁਤ ਲੋੜ ਹੈ। ਸਮਾਜ ਵਿਚ ਫਿਰ ਤੋਂ ਬਹੁਤ ਸਾਰੀਆਂ ਬੁਰਾਈਆਂ ਅਤੇ ਕੁਰੀਤੀਆਂ ਨਵਾਂ ਰੂਪ ਧਾਰ ਕੇ ਪ੍ਰਚਲਿਤ ਹੋ ਚੁੱਕੀਆਂ ਹਨ। ਅੱਜ ਦਾ ਮਨੁੱਖ ਦਿਨ-ਪ੍ਰਤੀ-ਦਿਨ ਇਨ੍ਹਾਂ*

*ਕੁਰੀਤੀਆਂ ਦੇ ਪ੍ਰਭਾਵ ਦੀ ਗ਼ੁਲਾਮੀ ਹੰਢਾਅ ਰਿਹਾ ਹੈ। ਅੱਜ ਫੇਰ ਤੋਂ ਲੋੜ ਹੈ ਜਾਗ੍ਰਿਤ ਹੋਣ ਦੀ, ਇਕੱਠੇ ਹੋ ਕੇ ਬੁਰਾਈਆਂ ਨਾਲ ਜੰਗ ਲੜਨ ਦੀ। ਸਾਡੇ ਸਾਹਮਣੇ ਮਾਦਾ ਭਰੂਣ ਹੱਤਿਆ, ਨਸ਼ੇ, ਨੰਗੇਜ਼ਵਾਦ, ਪ੍ਰਦੂਸ਼ਣ, ਵਿਦੇਸ਼ੀ ਹਮਲੇ, ਮਾਂ-ਬੋਲੀ ਦਾ ਤਿਆਗ, ਵਿਦੇਸ਼ਾਂ ਨੂੰ ਜਾਣ ਵੱਲ ਰੁਝਾਨ, ਸੱਭਿਆਚਾਰਕ ਸੰਗੀਤ ਵਿਚ ਗਿਰਾਵਟ ਆਦਿ ਵਰਗੀਆਂ ਅਨੇਕਾਂ ਸਮੱਸਿਆਵਾਂ ਮੂੰਹ ਅੱਡੀ ਖੜੀਆਂ ਹਨ। ਇਨ੍ਹਾਂ ਬੁਰਾਈਆਂ ਵਿਰੁੱਧ ਲੜਨ ਲਈ ਪਿੰਡ-ਪਿੰਡ, ਸ਼ਹਿਰ-ਸ਼ਹਿਰ ਪੱਧਰ 'ਤੇ ਲੋਕਾਂ ਨੂੰ ਜਾਗ੍ਰਿਤ ਕਰਨਾ ਪਵੇਗਾ ਤਾਂ ਕਿ ਇਨ੍ਹਾਂ ਬੁਰਾਈਆਂ ਦਾ ਵਿਰੋਧ ਕਰਨ ਵਾਲੇ ਹਰ ਥਾਂ 'ਤੇ ਗੁਰੂ ਸਾਹਿਬਾਨ ਦੀ ਸਿੱਖਿਆ ਮੁਤਾਬਿਕ ਵਿਰੋਧ ਕਰ ਕੇ ਸੁੰਦਰ ਸਮਾਜ ਸਿਰਜਣ ਲਈ ਤਿਆਰ-ਬਰ-ਤਿਆਰ ਰਹਿਣ। ਇਨ੍ਹਾਂ ਬੁਰਾਈਆਂ ਦੇ ਮੁਕਾਬਲੇ ਲਈ ਇਕੱਠੇ ਹੋ ਕੇ ਯੋਜਨਾਵਾਂ ਤਿਆਰ ਕਰਨ ਦੀ ਲੋੜ ਹੈ ਇਸ ਲਈ ਸਾਨੂੰ ਆਪਣੀਆਂ ਪੁਰਾਤਨ ਪਰੰਪਰਾਵਾਂ ਤੋਂ ਪ੍ਰੇਰਨਾ ਲੈ ਕੇ ਇਨ੍ਹਾਂ ਸਮੱਸਿਆਵਾਂ ਨੂੰ ਜੜ੍ਹੋਂ ਪੁੱਟਣ ਦਾ ਅਹਿਦ ਕਰਨਾ ਚਾਹੀਦਾ ਹੈ ਤਾਂ ਕਿ 'ਹੋਲੇ ਮਹੱਲੇ' 'ਤੇ ਗੁਰੂ ਸਾਹਿਬਾਨ ਦਾ ਸਾਨੂੰ ਦਿੱਤਾ ਸੰਦੇਸ਼ ਸਾਰਥਕ ਹੋ ਸਕੇ। ਇਨ੍ਹਾਂ ਕਾਰਜਾਂ ਲਈ ਸਾਨੂੰ ਆਪਣੇ ਨੇੜਲੇ ਗੁਰਦੁਆਰਾ ਸਾਹਿਬਾਨ ਵਿਚ ਸੰਗਤੀ ਰੂਪ ਵਿਚ ਦੀਵਾਨ ਆਯੋਜਿਤ ਕਰ ਕੇ ਭਰਪੂਰ ਉਪਰਾਲੇ ਕਰਨੇ ਚਾਹੀਦੇ ਹਨ। ਕਈ ਪਿੰਡਾਂ ਵਾਲੇ ਰਲ ਕੇ ਵੀ ਸਾਂਝੇ ਥਾਂ 'ਤੇ ਅਜਿਹੇ ਉਪਰਾਲੇ ਕਰ ਸਕਦੇ ਹਨ। ਬੱਚੇ ਦੇਸ਼ ਕੌਮ ਦਾ ਭਵਿੱਖ ਹੋਇਆ ਕਰਦੇ ਹਨ। ਛੋਟੇ ਬੱਚਿਆਂ ਨੂੰ ਪ੍ਰੇਰਨਾ ਕਰ ਕੇ ਵੱਧ ਤੋਂ ਵੱਧ ਸ਼ਮੂਲੀਅਤ ਇਨ੍ਹਾਂ ਸਮਾਗਮਾਂ ਵਿਚ ਕਰਵਾਉਣੀ ਚਾਹੀਦੀ ਹੈ। ਪਿੰਡਾਂ, ਮੁਹੱਲਿਆਂ ਵਿਚ ਖੇਡ ਮੇਲੇ ਅਤੇ ਗੁਰਮਤਿ ਸਮਾਗਮ ਆਦਿ ਕਰ ਕੇ ਲੋਕਾਂ ਨੂੰ ਬੁਰਾਈਆਂ ਵਿਰੁੱਧ ਜੂਝਣ ਦੀ ਪ੍ਰੇਰਨਾ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਅਸੀਂ ਗੁਰਮਤਿ ਵਿਚਾਰਧਾਰਾ ਦੀ ਸੇਧ 'ਚ ਚੱਲ ਕੇ ਪੰਥਕ ਆਨ-ਸ਼ਾਨ ਅਤੇ ਜਾਹ-ਓ-ਜਲਾਲ ਨਾਲ 'ਹੋਲਾ ਮਹੱਲਾ' ਮਨਾ ਕੇ ਮਨੁੱਖਤਾ ਦੀ ਸੇਵਾ ਵਿਚ ਆਪਣਾ ਬਣਦਾ ਹਿੱਸਾ ਪਾ ਸਕਦੇ ਹਾਂ।*



# ਖਾਲਸਾ ਪੰਥ ਦਾ ਹੋਲਾ ਮਹੱਲਾ

*-ਜਥੇਦਾਰ ਅਵਤਾਰ ਸਿੰਘ**

ਭਾਰਤ ਬਹੁਤ ਸਾਰੇ ਮੌਸਮੀ, ਸੱਭਿਆਚਾਰਕ ਅਤੇ ਇਤਿਹਾਸਕ ਤਿਉਹਾਰਾਂ ਦਾ ਦੇਸ਼ ਹੈ ਅਤੇ ਖਾਲਸਾ ਪੰਥ ਇਨ੍ਹਾਂ ਵਿੱਚੋਂ ਕਈ ਤਿਉਹਾਰਾਂ ਨੂੰ ਆਪਣੀ ਪਛਾਣ ਨਾਲ ਜੋੜ ਕੇ ਨਵੇਕਲੇ ਅਤੇ ਖਾਲਸਾਈ ਰੰਗ-ਢੰਗ ਨਾਲ ਮਨਾਉਂਦਾ ਹੈ। 'ਹੋਲੀ' ਦੀ ਥਾਂ ਖਾਲਸਾ ਪੰਥ 'ਹੋਲਾ ਮਹੱਲਾ' ਅਤੇ ਦੀਵਾਲੀ ਦੀ ਥਾਂ 'ਬੰਦੀ ਛੋੜ ਦਿਵਸ' ਮਨਾਉਂਦਾ ਹੈ। ਹੋਲੇ ਮਹੱਲੇ ਦਾ ਅਰੰਭ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੇਤ ਵਦੀ ਇੱਕ, ਸੰਮਤ ੧੭੫੭ ਬਿਕ੍ਰਮੀ ਵਾਲੇ ਦਿਨ, ਸ੍ਰੀ ਅਨੰਦਪੁਰ ਸਾਹਿਬ ਵਿਖੇ ਕਿਲ੍ਹਾ ਹੋਲਗੜ੍ਹ ਦੇ ਸਥਾਨ 'ਤੇ ਕੀਤਾ ਸੀ। ਹੋਲਾ ਮਹੱਲਾ ਮਨਾਉਣ ਦਾ ਮੁੱਖ ਮੰਤਵ ਗੁਰਸਿੱਖਾਂ ਅੰਦਰ 'ਫਤਿਹ' ਦੇ ਅਨੁਭਵ ਨੂੰ ਹੋਰ ਦ੍ਰਿੜ੍ਹ ਕਰਨਾ ਸੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਦੇਸ਼ ਦੀ ਜਨਤਾ ਖਾਸ ਕਰਕੇ ਗੁਰੂ ਨਾਨਕ ਨਾਮ-ਲੇਵਾ ਸਿੱਖ ਸੰਗਤਾਂ ਵਿਚ ਨਵਾਂ ਉਤਸ਼ਾਹ, ਨਿਡਰਤਾ ਅਤੇ ਨਿਰਭੈਤਾ ਦੀ ਭਾਵਨਾ ਭਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਵੇਂ ਆਦੇਸ਼ ਜਾਰੀ ਕੀਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਮਨਾਉਣ ਦੇ ਪਰੰਪਰਾਗਤ ਤਰੀਕਿਆਂ ਤੋਂ ਹਟ ਕੇ ਇਸ ਨੂੰ ਹੋਲੇ-ਮਹੱਲੇ ਦੇ ਵਿਲੱਖਣ ਰੂਪ 'ਚ ਮਨਾਉਣ ਦੀ ਰਵਾਇਤ ਅਰੰਭ ਕੀਤੀ ਅਤੇ ਇਸ ਤਿਉਹਾਰ ਨੂੰ ਖਾਲਸਾ ਪੰਥ ਵਿਚ ਚੜ੍ਹਦੀ ਕਲਾ ਦੀ ਭਾਵਨਾ ਨੂੰ ਬੁਲੰਦੀਆਂ 'ਤੇ ਪਹੁੰਚਾਉਣ ਲਈ ਨਵੇਂ ਸਾਰਥਿਕ ਅਰਥ ਤੇ ਨਵੇਂ ਢੰਗ-ਤਰੀਕੇ ਦਿੱਤੇ।

ਮੌਸਮੀ ਤਬਦੀਲੀ ਦੇ ਪੱਖ ਤੋਂ ਬਸੰਤ ਰੁੱਤ ਦੇ ਆਗਮਨ ਦੇ ਨਾਲ-ਨਾਲ ਹੋਲੀ ਖੇੜੇ ਤੇ ਖੁਸ਼ੀਆਂ ਦਾ ਤਿਉਹਾਰ ਹੋਣ ਕਰਕੇ ਮਾਨਵ ਚੇਤਨਾ ਵਿਚ ਵਿਸ਼ੇਸ਼ ਮਹੱਤਵ ਰੱਖਦੀ ਹੈ। ਪੱਤਝੜ ਤੋਂ ਬਾਅਦ ਬਸੰਤ ਰੁੱਤ ਆਉਂਦੀ ਹੈ ਅਤੇ ਸਾਰੇ ਪਾਸੇ ਖੇੜਾ ਹੀ ਖੇੜਾ ਹੁੰਦਾ ਹੈ। ਗੁਰੂ ਸਾਹਿਬਾਨ ਨੇ ਇਹ ਤਿਉਹਾਰ ਸਿਮਰਨ, ਸਤਿਸੰਗ ਤੇ ਸੇਵਾ ਵਿਚ ਜੁੜ ਕੇ ਹੀ ਮਨਾਉਣ ਦਾ ਉਪਦੇਸ਼ ਦਿੱਤਾ ਹੈ:

*ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥*
*ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥* *(ਪੰਨਾ ੭੯੧)*

ਗੁਰੂ ਸਾਹਿਬ ਦੀ ਮਾਨਵ-ਸਮਾਜ ਨੂੰ ਵਡਮੁੱਲੀ ਦੇਣ ਇਹ ਹੈ ਕਿ ਉਨ੍ਹਾਂ ਨੇ ਮਨੁੱਖੀ ਜੀਵਨ ਨੂੰ ਹਰ ਪੱਖ ਤੋਂ ਸੰਪੂਰਨ, ਸਿੱਖਿਆਦਾਇਕ ਤੇ ਉਸਾਰੂ ਬਣਾਉਣ ਦੀ ਪ੍ਰੇਰਨਾ ਦਿੱਤੀ ਹੈ। ਇਸੇ ਲਈ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਗੁਰਬਾਣੀ ਵਿਚ ਪਰਮਾਰਥ ਦੇ ਮਾਰਗ ਦੀ ਅਨੰਦਮਈ ਹੋਲੀ ਖੇਡਣ ਦੀ ਇਸ ਤਰ੍ਹਾਂ ਪ੍ਰੇਰਨਾ ਕੀਤੀ ਹੈ:

*ਗੁਰੁ ਸੇਵਉ ਕਰਿ ਨਮਸਕਾਰ॥ਆਜੁ ਹਮਾਰੈ ਮੰਗਲਚਾਰ॥*
*ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ ॥੧॥*
*ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ਰਹਾਉ॥*

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥*
*ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ ॥੨॥ (ਪੰਨਾ ੧੧੮੦)*

ਦਸਮੇਸ਼ ਪਿਤਾ ਜੀ ਨੇ ਨਿੱਘਰ ਚੁੱਕੇ ਸਮਾਜ ਦੇ ਦੱਬੇ-ਕੁਚਲੇ ਅਤੇ ਲਿਤਾੜੇ ਜਾ ਰਹੇ ਮਨੁੱਖਾਂ ਨੂੰ ਆਪਣੀ ਹੋਂਦ ਦਾ ਅਹਿਸਾਸ ਤੇ ਸਵੈਮਾਨ ਮਹਿਸੂਸ ਕਰਵਾਉਣ ਲਈ ਉਨ੍ਹਾਂ ਵਿਚ ਨਿਡਰਤਾ ਤੇ ਨਿਰਭੈਤਾ ਭਰਨ ਅਤੇ ਉਨ੍ਹਾਂ ਨੂੰ ਸੂਰਬੀਰ ਯੋਧੇ ਬਣਾਉਣ ਲਈ ਖਾਲਸਾ ਪੰਥ ਦੀ ਸਥਾਪਨਾ ਕੀਤੀ। ਅਜ਼ਾਦੀ ਪ੍ਰਾਪਤ ਕਰਨ ਅਤੇ ਜੋਸ਼ ਪੈਦਾ ਕਰਨ ਲਈ ਕਲਗੀਧਰ ਦਸਮੇਸ਼ ਪਿਤਾ ਜੀ ਨੇ ਜਿੱਥੇ ਨਵਾਂ ਮਨੁੱਖਾ ਜੀਵਨ ਰੂਪ ਬਖ਼ਸ਼ਿਆ ਉੱਥੇ ਭਾਰਤੀ ਸਮਾਜ ਦੇ ਰੀਤੀ-ਰਿਵਾਜ਼ਾਂ ਅਤੇ ਤਿਉਹਾਰ ਮਨਾਉਣ ਦੇ ਢੰਗਾਂ ਵਿਚ ਵੀ ਇਨਕਲਾਬੀ ਤਬਦੀਲੀਆਂ ਲਿਆਂਦੀਆਂ। ਗੁਰੂ ਸਾਹਿਬ ਨੇ ੧੬੯੯ ਈ: ਦੀ ਵੈਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਸਾਜਨਾ ਕਰ ਕੇ ਸਿੱਖ ਪੰਥ ਵਿਚ ਇਕ ਮਹਾਨ ਤੇ ਕ੍ਰਾਂਤੀਕਾਰੀ ਤਬਦੀਲੀ ਲਿਆਂਦੀ ਅਤੇ ਸਿੱਖਾਂ ਨੂੰ ਇਕ ਵੱਖਰੀ ਪਹਿਚਾਣ ਪ੍ਰਦਾਨ ਕੀਤੀ। ਗੁਰੂ ਜੀ ਨੇ ਇਸ ਕਾਇਮ ਕੀਤੀ ਜਥੇਬੰਦੀ ਵਿਚ ਦਲੇਰੀ ਅਤੇ ਜੁਰਅਤ ਦੀ ਹੋਰ ਭਾਵਨਾ ਭਰਨ ਲਈ ਉਨ੍ਹਾਂ ਵੱਲੋਂ ਮਨਾਏ ਜਾ ਰਹੇ ਤਿਉਹਾਰਾਂ ਨੂੰ ਮਨਾਉਣ ਦੇ ਰੰਗ-ਢੰਗ ਹੀ ਬਦਲ ਕੇ ਰੱਖ ਦਿੱਤੇ। ਹੋਲੀ ਮਨਾਉਣ ਸਮੇਂ ਜਿੱਥੇ ਲੋਕ ਇਕ ਦੂਜੇ 'ਤੇ ਚਿੱਕੜ ਸੁੱਟ ਕੇ ਅਤੇ ਨਸ਼ੇ ਪੀ ਕੇ ਮਨੁੱਖੀ-ਸ਼ਕਤੀ ਨੂੰ ਨਸ਼ਟ ਕਰ ਰਹੇ ਸਨ, ਉੱਥੇ ਸਤਿਗੁਰਾਂ ਨੇ ਇਸ ਬੁਰਿਆਈ ਨੂੰ ਖਤਮ ਕਰਨ ਲਈ 'ਹੋਲੀ' ਨੂੰ 'ਹੋਲੇ ਮਹੱਲੇ' ਦਾ ਰੂਪ ਦੇ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਯੁੱਧ-ਵਿੱਦਿਆ ਵਿਚ ਹਰ ਦਮ ਪ੍ਰਬੀਨ ਰਹਿਣ ਵਾਲਾ ਬਣਾਉਣਾ ਚਾਹੁੰਦੇ ਸਨ। ਉਨ੍ਹਾਂ ਨੇ ਇਸ ਤਿਉਹਾਰ ਦਾ ਸੰਬੰਧ ਸੂਰਮਤਾਈ ਨਾਲ ਜੋੜਿਆ। 'ਮਹੱਲਾ' ਇਕ ਪ੍ਰਕਾਰ ਦੀ ਮਸਨੂਈ ਲੜਾਈ ਹੈ। ਪੈਦਲ ਅਤੇ ਘੋੜ-ਸਵਾਰ ਸ਼ਸਤਰਧਾਰੀ ਸਿੰਘ ਦੋ ਦਲ ਬਣਾ ਲੈਂਦੇ। ਉਨ੍ਹਾਂ ਵਿੱਚੋਂ ਇਕ ਦਲ ਕਿਸੇ ਸਥਾਨ ਉੱਤੇ ਕਾਬਜ਼ ਹੋ ਜਾਂਦਾ ਤੇ ਦੂਸਰਾ ਦਲ ਉਸ ਉੱਤੇ ਹਮਲਾਵਰ ਹੋ ਕੇ ਉਸ ਤੋਂ ਉਹ ਕਬਜ਼ਾ ਛੁਡਾਉਣ ਦੀ ਕੋਸ਼ਿਸ਼ ਕਰਦਾ। ਇਸ ਤਰ੍ਹਾਂ ਦੋਵੇਂ ਦਲ ਅਨੇਕ ਪ੍ਰਕਾਰ ਦੇ ਕਰਤਬ ਦਿਖਾਉਂਦੇ ਸਨ। ਕਲਗੀਧਰ ਜੀ ਆਪ ਇਸ ਮਸਨੂਈ ਲੜਾਈ ਨੂੰ ਵੇਖਦੇ ਅਤੇ ਦੋਹਾਂ ਦਲਾਂ ਨੂੰ ਲੋੜੀਂਦੀ ਸਿੱਖਿਆ ਪ੍ਰਦਾਨ ਕਰਦੇ। ਜਿਹੜਾ ਦਲ ਜੇਤੂ ਹੁੰਦਾ, ਉਸ ਨੂੰ ਦੀਵਾਨ ਵਿਚ ਸਿਰੋਪਾਓ ਬਖ਼ਸ਼ਿਸ਼ ਕਰਦੇ ਸਨ। ਇਸ ਮੌਕੇ ਦੀਵਾਨ ਸਜਦੇ, ਕਥਾ-ਕੀਰਤਨ ਹੁੰਦਾ, ਬੀਰ ਰਸੀ ਵਾਰਾਂ ਗਾਈਆਂ ਜਾਂਦੀਆਂ ਅਤੇ ਅਨੇਕ ਤਰ੍ਹਾਂ ਦੀਆਂ ਫੌਜੀ ਕਵਾਇਦਾਂ ਹੁੰਦੀਆਂ। ਹਰ ਪਾਸੇ ਚੜ੍ਹਦੀ ਕਲਾ ਦਾ ਮਾਹੌਲ ਬਣਿਆ ਰਹਿੰਦਾ। ਗੁਰੂ ਸਾਹਿਬ ਇਨ੍ਹਾਂ ਸਾਰੀਆਂ ਕਾਰਵਾਈਆਂ ਵਿਚ ਖ਼ੁਦ ਸ਼ਾਮਲ ਹੁੰਦੇ ਅਤੇ ਸਿੱਖਾਂ ਦਾ ਉਤਸ਼ਾਹ ਵਧਾਉਂਦੇ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹੋਲਾ ਮਹੱਲਾ ਦੇ ਰੂਪ ਵਿਚ ਮਨਾਏ ਜਾਂਦੇ ਜੰਗਜੂ ਤਿਉਹਾਰ 'ਤੇ ਸਿੰਘਾਂ ਦੀਆਂ ਆਪਸ ਵਿਚ ਲੜੀਆਂ ਜਾਂਦੀਆਂ ਅਭਿਆਸ ਰੂਪੀ ਮਸਨੂਈ ਲੜਾਈਆਂ ਨੇ ਭਾਰਤੀ ਲੋਕਾਂ ਦੇ ਮਨੋਬਲ ਨੂੰ ਉੱਚਾ ਕੀਤਾ। ਲੋਕ ਕਾਇਰਤਾ ਭਰੇ ਮਾਹੌਲ 'ਚੋਂ ਨਿਕਲ ਕੇ ਇਸ ਉਤਸਵ ਵਿਚ ਬੜੇ ਜੋਸ਼ ਤੇ ਸਜ-ਧਜ ਨਾਲ ਸ਼ਾਮਲ ਹੋਣ ਲੱਗੇ। ਅਤਰ-ਫੁਲੇਲ ਦੀਆਂ ਸੁਗੰਧੀਆਂ, ਰੰਗਾਂ ਦੀਆਂ ਫੁਹਾਰਾਂ ਤੇ ਬੇਅੰਤ ਇਕੱਠ ਦੀ ਸ਼ੋਭਾ ਨੇ ਭਾਈ ਨੰਦ ਲਾਲ ਜੀ ਵਰਗੇ ਮਹਾਨ ਵਿਦਵਾਨ-ਚਿੰਤਕ ਨੂੰ ਵੀ ਪ੍ਰਭਾਵਿਤ ਕੀਤਾ। ਸਤਿਗੁਰਾਂ ਦੁਆਰਾ ਖੇਡੇ ਹੋਲੇ ਮਹੱਲੇ ਦੇ ਦ੍ਰਿਸ਼ ਨੂੰ ਆਪਣੀ ਕਲਮ ਨਾਲ ਬਿਆਨ

ਕਰਦਿਆਂ ਉਹ ਲਿਖਦੇ ਹਨ ਕਿ ਹੋਲੀ ਦੇ ਫੁੱਲ ਖਿੜਨ ਨਾਲ ਸਾਰਾ ਬਾਗ ਸੁਗੰਧੀ ਨਾਲ ਭਰ ਗਿਆ। ਪਾਤਸ਼ਾਹ ਦਾ ਮੁਖੜਾ ਕਲੀ ਵਾਂਗ ਖਿੜ ਗਿਆ। ਗੁਲਾਬ, ਅੰਬਰ, ਕਸਤੂਰੀ ਤੇ ਅੰਬੀਰ ਮੀਂਹ ਦੀ ਤਰ੍ਹਾਂ ਵਰਸਣ ਲੱਗੀ। ਕੇਸਰ ਦੀ ਪਿਚਕਾਰੀ ਨੇ ਸਭ ਨੂੰ ਰੰਗਾਂ ਨਾਲ ਭਰ ਦਿੱਤਾ। ਪਾਤਸ਼ਾਹ ਨੇ ਗੁਲਾਲ ਦੀ ਐਸੀ ਵਰਖਾ ਕੀਤੀ ਕਿ ਧਰਤੀ ਤੇ ਅਕਾਸ਼ ਸੂਹਾ ਹੋ ਗਿਆ:

*ਗੁਲਿ ਹੋਲੀ ਬਬਾਗ਼ਿ ਦਹਿਰ ਬੂ ਕਰਦ ਲਬਿ ਚੂੰ ਗੁੰਚਾ ਰਾ ਫ਼ਰਖ਼ੰਦਾ ਖ਼ੂ ਕਰਦ।*
*ਗੁਲਾਬੋ ਅੰਬਰੋ ਮਸ਼ਕੋ ਅਬੇਰੀ ਚੁ ਬਾਰਾਨਿ ਬਾਰਿਸ਼ ਅਜ਼ਸੂ ਬਸੂ ਕਰਦ।*
*ਜ਼ਹੇ ਪਿਚਕਾਰੀਏ ਪੁਰ ਜ਼ਾਅਫ਼ਰਾਨੀ ਕਿ ਹਰ ਬੇਰੰਗ ਰਾ ਖ਼ੁਸ਼ਰੰਗੋ ਬੂ ਕਰਦ।*
*ਗੁਲਾਲਿ ਅਫ਼ਸ਼ਾਨੀਇ ਦਸਤਿ ਮੁਬਾਰਿਕ ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ।*
*ਦੋ ਆਲਮ ਗਸ਼ਤ ਰੰਗੀ ਅਜ਼ ਤੁਫ਼ੈਲਸ਼ ਚੁ ਸ਼ਾਹਮ ਜਾਮਾ ਰੰਗੀਨ ਦਰ ਗੁਲੂ ਕਰਦ।*

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਅਰੰਭ ਕੀਤਾ ਹੋਲਾ ਮਹੱਲਾ ਮਨੁੱਖੀ ਸ਼ਕਤੀ ਨੂੰ ਪ੍ਰਗਟ ਕਰਨ ਅਤੇ ਅਣਖ ਦੇ ਅਨੁਭਵ ਦਾ ਅਨੋਖਾ ਢੰਗ ਹੈ। ਇਹ ਖਾਲਸਾ ਪੰਥ ਲਈ ਸਵੈਮਾਨ, ਖਾਲਸੇ ਦੇ ਬੋਲ-ਬਾਲੇ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਹੋਲਾ ਮਹੱਲਾ ਸਿੱਖਾਂ ਨੂੰ ਦ੍ਰਿੜ੍ਹ ਵਿਸ਼ਵਾਸੀ, ਪ੍ਰਭੂ-ਭਗਤੀ ਤੇ ਉੱਚੇ-ਸੁੱਚੇ ਮਨੁੱਖੀ ਆਦਰਸ਼ਾਂ ਵਾਲਾ ਬਣਾ ਕੇ ਜ਼ੁਲਮ, ਜ਼ਬਰ, ਨਾਸਤਿਕਤਾ ਤੇ ਭ੍ਰਿਸ਼ਟਾਚਾਰ ਵਿਰੁੱਧ ਜੂਝਣ ਲਈ ਨਵਾਂ ਜੋਸ਼ ਤੇ ਉਤਸ਼ਾਹ ਪ੍ਰਦਾਨ ਕਰਦਾ ਹੈ।

ਹਰ ਸਾਲ ਲੱਖਾਂ ਦੀ ਗਿਣਤੀ ਵਿਚ ਸਿੱਖ ਸੰਗਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਧਰਤੀ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਪਾਉਂਟਾ ਸਾਹਿਬ ਤੇ ਸ੍ਰੀ ਹਜ਼ੂਰ ਸਾਹਿਬ, ਨੰਦੇੜ ਵਿਖੇ ਪੁੱਜ ਕੇ ਬੜੇ ਉਤਸ਼ਾਹ ਤੇ ਜੋਸ਼ ਨਾਲ ਇਹ ਪਵਿੱਤਰ ਤਿਉਹਾਰ ਮਨਾਉਂਦੀ ਹੈ। ਭਾਰੀ ਦੀਵਾਨ ਸਜਦੇ ਹਨ। ਨਿਹੰਗ ਸਿੰਘਾਂ ਦੇ ਜਥੇ ਤੇ ਖਾਲਸਾ ਪੰਥ ਦੀ ਫ਼ੌਜ ਦੇ ਹੋਰ ਦਸਤੇ ਰਲ-ਮਿਲ ਕੇ ਨਗਰ ਕੀਰਤਨ ਸਜਾਉਂਦੇ ਹਨ। ਘੋੜ-ਸਵਾਰੀ ਤੇ ਗਤਕੇਬਾਜ਼ੀ ਦੇ ਜੰਗਜੂ ਕਰਤੱਵ ਦੇਖਣਯੋਗ ਹੁੰਦੇ ਹਨ। ਇਸ ਦੀ ਅਲੌਕਿਕ ਮਹਿਮਾ ਦਾ ਵਰਣਨ "ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ" ਅਨੁਸਾਰ ਕੇਵਲ ਕਥਨ ਕਰਨ ਨਾਲ ਹੀ ਨਹੀਂ ਸਗੋਂ ਅੱਖੀਂ ਦੇਖਣ ਨਾਲ ਪਤਾ ਲਗਦਾ ਹੈ। ਖਾਲਸਾ ਪੰਥ ਹੋਲੀ ਨਹੀਂ, ਹੋਲਾ ਖੇਡਦਾ ਹੈ ਅਤੇ ਮਹੱਲਾ ਕੱਢਦਾ ਹੈ। ਕਵੀ ਸੁਮੇਰ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਂ ਨੂੰ ਇਸ ਤਰ੍ਹਾਂ ਲਿਖਦੇ ਹਨ:

*ਔਰਨ ਕੀ ਹੋਲੀ ਮਮ ਹੋਲਾ। ਕਹਯੋ ਕ੍ਰਿਪਾਨਿਧ ਬਚਨ ਅਮੋਲਾ।*

ਅਜੋਕੇ ਸਮੇਂ ਵਿਚ ਨਵੀਂ ਪੀੜ੍ਹੀ ਸ਼ਾਨਾਂਮੱਤੇ ਸਿੱਖ ਇਤਿਹਾਸ, ਗੌਰਵਮਈ ਵਿਰਸੇ, ਜੰਗਾਂ-ਯੁੱਧਾਂ ਵਿਚ ਸ਼ਕਤੀ ਦੇ ਪ੍ਰਦਰਸ਼ਨ ਤੇ ਬੀਰ-ਰਸੀ ਰਵਾਇਤਾਂ ਨੂੰ ਭੁਲਦੀ ਜਾ ਰਹੀ ਹੈ। ਆਪਣੇ ਵਿਰਸੇ ਪ੍ਰਤੀ ਜਾਗਰੂਕ ਕਰਨ ਲਈ ਖਾਲਸਾ ਪੰਥ ਦੀ ਨਿਆਰੀ ਹੋਂਦ ਨੂੰ ਦਰਸਾਉਂਦਾ ਇਹ ਕੌਮੀ ਤਿਉਹਾਰ ਪ੍ਰੇਰਨਾ-ਸਰੋਤ ਹੈ। ਆਓ! ਇਸ ਪਵਿੱਤਰ ਤਿਉਹਾਰ ਨੂੰ ਮਨਾਉਂਦੇ ਹੋਏ ਆਪਣੇ ਗੌਰਵਮਈ ਵਿਰਸੇ ਅਤੇ ਜੁਝਾਰੂ ਬਿਰਤੀ ਦੀ ਸ਼ਕਤੀ ਨਾਲ ਨਸ਼ਿਆਂ ਤੇ ਪਤਿਤਪੁਣੇ ਵਿਰੁੱਧ ਜੂਝੀਏ; ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਲਹਿਰ ਨੂੰ ਪ੍ਰਚੰਡ ਕਰਨ ਦਾ ਪ੍ਰਣ ਲਈਏ ਅਤੇ ਖੰਡੇ-ਬਾਟੇ ਦੀ ਪਾਹੁਲ ਛਕ ਕੇ ਸਰਬੰਸ-ਦਾਨੀ ਦਸਮੇਸ਼ ਪਿਤਾ ਦੇ ਸੱਚੇ ਸਿੱਖ ਬਣੀਏ। ■

# ਹੋਲੀ ਦੇ ਦਿਨ ਬੱਬਰ ਅਕਾਲੀਆਂ ਦੀ ਸ਼ਹੀਦੀ

*-ਸਿਮਰਜੀਤ ਸਿੰਘ**

ਭਾਰਤ ਨੂੰ ਅੰਗਰੇਜ਼ੀ ਹਕੂਮਤ ਤੋਂ ਅਜ਼ਾਦ ਕਰਵਾਉਣ ਵਿਚ 'ਬੱਬਰ ਅਕਾਲੀ ਲਹਿਰ' ਦਾ ਅਹਿਮ ਯੋਗਦਾਨ ਹੈ। ਪਹਿਲੀ ਵਿਸ਼ਵ-ਜੰਗ ਦੌਰਾਨ ਗ਼ਦਰੀ ਅਜ਼ਾਦੀ ਘੁਲਾਟੀਆਂ ਵੱਲੋਂ ਮਾਰਿਆ ਹੰਭਲਾ ਸਿਰੇ ਨਹੀਂ ਸੀ ਚੜ੍ਹ ਸਕਿਆ ਪਰੰਤੂ ਇਸ ਲਹਿਰ ਨੇ ਪੰਜਾਬੀਆਂ ਦੇ ਮਨਾਂ ਵਿਚ ਅੰਗਰੇਜ਼ਾਂ ਤੋਂ ਅਜ਼ਾਦ ਹੋਣ ਲਈ ਜਾਗ੍ਰਿਤੀ ਪੈਦਾ ਕਰ ਦਿੱਤੀ ਸੀ। ਇਸ ਲਹਿਰ ਨੇ ਪੰਜਾਬੀਆਂ ਨੂੰ ਆਪਣਾ ਪਿਛੋਕੜ ਯਾਦ ਕਰਵਾ ਦਿੱਤਾ ਸੀ ਅਤੇ ਦੇਸ਼ ਕੌਮ 'ਤੇ ਮਰ ਮਿਟਣ ਦੀ ਸੁੱਤੀ ਅਣਖ ਨੂੰ ਜਗਾ ਦਿੱਤਾ ਸੀ। ਪੰਜਾਬੀਆਂ ਨੇ ਆਪਣੇ ਦੇਸ਼ ਲਈ ਮੁੜ ਤੋਂ ਕੁਰਬਾਨੀਆਂ ਦੀ ਝੜੀ ਲਗਾ ਦਿੱਤੀ।

ਸੰਨ ੧੯੧੪ ਈ: ਵਿਚ ਅੰਗਰੇਜ਼ਾਂ ਨੇ ਦਿੱਲੀ ਵਿਖੇ ਇਕ ਅੰਗਰੇਜ਼ ਦੇ ਘਰ ਨੂੰ ਜਾਣ ਵਾਲੀ ਸੜਕ ਨੂੰ ਸਿੱਧਾ ਕਰਨ ਲਈ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਢਾਹ ਦਿੱਤੀ। ਅੰਗਰੇਜ਼ਾਂ ਦੀ ਇਸ ਘਿਨਾਉਣੀ ਕਾਰਵਾਈ ਦਾ ਸਿੱਖਾਂ ਨੇ ਵਧ-ਚੜ੍ਹ ਕੇ ਵਿਰੋਧ ਕੀਤਾ। ਇਸ ਤੋਂ ਬਾਅਦ ਕਾਮਾਗਾਟਾਮਾਰੂ ਜਹਾਜ਼ 'ਤੇ ਹਮਲਾ ਕਰ ਕੇ ਭਾਰਤੀਆਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਕਿ ਉਹ ਅੰਗਰੇਜ਼ਾਂ ਦੇ ਗ਼ੁਲਾਮ ਹਨ। ਦੂਜੀ ਵਿਸ਼ਵ-ਜੰਗ ਦੌਰਾਨ ਅੰਗਰੇਜ਼ਾਂ ਨੇ ਪੰਜਾਬੀਆਂ ਦੀ ਸੂਰਮਗਤੀ ਨੂੰ ਦੇਖਦਿਆਂ ਉਨ੍ਹਾਂ ਨੂੰ ਵੱਧ ਤੋਂ ਵੱਧ ਫੌਜ ਵਿਚ ਭਰਤੀ ਕਰ ਲਿਆ। ਪੰਜਾਬੀਆਂ ਦੇ ਮਨਾਂ ਵਿਚ ਇਹ ਗੱਲ ਪਾ ਦਿੱਤੀ ਗਈ ਕਿ ਜੰਗ ਫਤਿਹ ਹੋ ਜਾਣ ਤੋਂ ਬਾਅਦ ਅੰਗਰੇਜ਼ਾਂ ਦਾ ਰੁਖ਼ ਉਨ੍ਹਾਂ ਪ੍ਰਤੀ ਹਮਦਰਦੀ ਵਾਲਾ ਹੋ ਜਾਵੇਗਾ। ਜੰਗ ਫਤਿਹ ਹੋ ਜਾਣ ਤੋਂ ਬਾਅਦ ਪੰਜਾਬੀਆਂ ਦੇ ਸਾਰੇ ਸੁਪਨੇ ਟੁੱਟ ਗਏ, ਜਦੋਂ ਅੰਗਰੇਜ਼ਾਂ ਦਾ ਰੁਖ਼ ਬਿਲਕੁਲ ਉਲਟ ਹੋ ਗਿਆ। ਭਾਰਤੀਆਂ ਲਈ ਰੋਲਟ ਐਕਟ ਵਰਗੇ ਅਣਮਨੁੱਖੀ ਕਾਨੂੰਨ ਪਾਸ ਕਰ ਕੇ ਅਜ਼ਾਦੀ ਦੀ ਆਸ ਨੂੰ ਖਤਮ ਕਰਨ ਦੇ ਯਤਨ ਸ਼ੁਰੂ ਹੋ ਗਏ। ਪੰਜਾਬੀਆਂ ਨੇ ਇਸ ਦਾ ਡਟ ਕੇ ਵਿਰੋਧ ਕੀਤਾ। ਇਸ ਦੇ ਸਿੱਟੇ ਵਜੋਂ ਜਲ੍ਹਿਆਂ ਵਾਲੇ ਬਾਗ ਦਾ ਸ਼ਹੀਦੀ ਸਾਕਾ ਵਾਪਰਿਆ। ਇਨ੍ਹਾਂ ਦਿਨਾਂ ਵਿਚ ਗੁਰਦੁਆਰਾ ਸਾਹਿਬਾਨ ਦਾ ਮਾਮਲਾ ਸਾਹਮਣੇ ਆਇਆ। ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਅੰਗਰੇਜ਼ਾਂ ਦੇ ਝੋਲੀ-ਚੁੱਕ ਮਹੰਤਾਂ ਦੇ ਹੱਥ ਸੀ। ਇਨ੍ਹਾਂ ਮਹੰਤਾਂ ਨੇ ਸਿੱਖ ਰਹਿਤ ਮਰਯਾਦਾ ਦੇ ਉਲਟ ਕੰਮ ਕਰਨੇ ਸ਼ੁਰੂ ਕਰ ਦਿੱਤੇ। ਸਿੱਖਾਂ

*ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।

ਵਿਚ ਗੁਰਦੁਆਰਾ ਸਾਹਿਬਾਨ ਨੂੰ ਇਨ੍ਹਾਂ ਭ੍ਰਿਸ਼ਟ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਲਹਿਰ ਚੱਲ ਪਈ। ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਉਣ ਵਾਲੀ ਲਹਿਰ ਦੇਸ਼ ਨੂੰ ਅਜ਼ਾਦ ਕਰਵਾਉਣ ਵੱਲ ਹੋ ਤੁਰੀ। ਇਸੇ ਲੜੀ ਵਿਚ 'ਗੁਰੂ ਕੇ ਬਾਗ ਦਾ ਮੋਰਚਾ' ਸ਼ੁਰੂ ਹੋਇਆ। ਲੋਕ ਸ਼ਾਂਤਮਈ ਢੰਗ ਨਾਲ ਅੰਗਰੇਜ਼ਾਂ ਦੀ ਧੱਕੇਸ਼ਾਹੀ ਦਾ ਵਿਰੋਧ ਕਰਦਿਆਂ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਲਕੜੀਆਂ ਕੱਟਣ ਜਾਂਦੇ ਤਾਂ ਅੰਗਰੇਜ਼ ਸਰਕਾਰ ਦਾ ਪੁਲਿਸ ਅਫ਼ਸਰ ਬੀ.ਟੀ. ਉਨ੍ਹਾਂ 'ਤੇ ਲਾਠੀਆਂ ਦੀ ਮਾਰ ਦੀ ਹੱਦ ਮੁਕਾ ਦਿੰਦਾ। ਉਹ ਜਖ਼ਮੀ ਹੋਏ ਸਿੱਖਾਂ ਦੇ ਪਾਸ ਜਾ ਕੇ ਗੁਰੂ ਸਾਹਿਬਾਨ ਬਾਰੇ ਬੋਲ-ਕੁਬੋਲ ਬੋਲਦਾ। ਭਾਵੇਂ ਸਿੱਖ ਸ੍ਰੀ ਅਕਾਲ ਤਖਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਜਾਂਦੇ ਸਨ ਪਰੰਤੂ ਸਿੱਖਾਂ ਦੇ ਮਨਾਂ ਵਿਚ ਅੰਗਰੇਜ਼ਾਂ ਵਿਰੁੱਧ ਰੋਸ ਵਧਦਾ ਜਾ ਰਿਹਾ ਸੀ। ਸਿੱਖਾਂ ਨੇ ਅੰਗਰੇਜ਼ਾਂ ਨਾਲ ਹਥਿਆਰਬੰਦ ਟੱਕਰ ਲੈਣ ਦਾ ਮਨ ਬਣਾ ਲਿਆ। ਚਾਰੇ ਪਾਸੇ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਦਾ ਦੌਰ ਚੱਲ ਪਿਆ।

ਸ. ਕਿਸ਼ਨ ਸਿੰਘ ਗੜਗੱਜ ਦਾ ਜਨਮ ਜਲੰਧਰ ਛਾਉਣੀ ਨੇੜੇ ਪਿੰਡ ਬੜਿੰਗ ਵਿਖੇ ਹੋਇਆ। ਇਨ੍ਹਾਂ ਦਾ ਪਹਿਲਾ ਨਾਂ ਸਰਫ਼ਦੀਨ ਸੀ ਅਤੇ ਬਾਅਦ ਵਿਚ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਸਿੰਘ ਸਜ ਗਏ ਸਨ। ਇਨ੍ਹਾਂ ਫੌਜ ਵਿਚ ਨੌਕਰੀ ਕਰ ਕੇ ਹਵਲਦਾਰ ਤਕ ਤਰੱਕੀ ਪ੍ਰਾਪਤ ਕੀਤੀ ਸੀ। ਇਨ੍ਹਾਂ ਨੇ ਫੌਜ ਵਿਚ ਹੁੰਦਿਆਂ ਹੀ ਦੇਸ਼ ਦੀ ਅਜ਼ਾਦੀ ਲਾਈ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਇਨ੍ਹਾਂ ਨਾਲ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਛੋਟੀ ਹਰਿਉ ਦੇ ਸ. ਸੰਤਾ ਸਿੰਘ ਵੀ ਫੌਜ 'ਚੋਂ ਨਾਂ ਕਟਵਾ ਕੇ ਆ ਰਲੇ। ਸ. ਸੰਤਾ ਸਿੰਘ ਨੇ ਸ. ਕਿਸ਼ਨ ਸਿੰਘ ਨੂੰ ਖਾਲਸਾ ਹਾਈ ਸਕੂਲ, ਜਲੰਧਰ ਦੇ ਵਿਦਿਆਰਥੀਆਂ ਨਾਲ ਮਿਲਵਾ ਕੇ ਉਨ੍ਹਾਂ ਅੰਦਰ ਦੇਸ਼-ਭਗਤੀ ਦੀ ਭਾਵਨਾ ਭਰਨੀ ਸ਼ੁਰੂ ਕਰ ਦਿੱਤੀ। ਇਨ੍ਹਾਂ ਨਾਲ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਧਾਮੀਆਂ ਕਲਾਂ ਦੇ ਸ. ਦਲੀਪ ਸਿੰਘ ਵੀ ਆਣ ਮਿਲੇ। ਸ. ਦਲੀਪ ਸਿੰਘ ਮਹੰਤਾਂ ਵੱਲੋਂ ਗੁਰਦੁਆਰਾ ਸਾਹਿਬਾਨ ਵਿਚ ਕੀਤੇ ਜਾਂਦੇ ਕੁਕਰਮਾਂ ਤੋਂ ਬਹੁਤ ਦੁਖੀ ਸਨ। ਇਨ੍ਹਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਅੰਗਰੇਜ਼ਾਂ ਦੇ ਪਿੱਠੂ ਮਹੰਤਾਂ ਪਾਸੋਂ ਅਜ਼ਾਦ ਕਰਵਾਉਣ ਲਈ ਮਰ-ਮਿਟਣ ਦਾ ਪ੍ਰਣ ਕੀਤਾ ਹੋਇਆ ਸੀ। ਇਹ ਆਪਣਾ ਪ੍ਰਣ ਪੂਰਾ ਕਰਨ ਲਈ ਸ. ਕਿਸ਼ਨ ਸਿੰਘ ਗੜਗੱਜ ਪਾਸ ਆ ਗਏ। ਜ਼ਿਲ੍ਹਾ ਜਲੰਧਰ ਦੇ ਹੀ ਪਿੰਡ ਘੁੜਿਆਲ ਦੇ ਸ. ਨੰਦ ਸਿੰਘ ਦੇ ਮਨ 'ਤੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਬਹੁਤ ਪ੍ਰਭਾਵ ਪਿਆ। ਇਸ ਸਾਕੇ ਨੇ ਉਨ੍ਹਾਂ ਦੇ ਮਨ ਵਿਚ ਅੰਗਰੇਜ਼ਾਂ ਪ੍ਰਤੀ ਘੋਰ ਨਫ਼ਰਤ ਪੈਦਾ ਕਰ ਦਿੱਤੀ। ਇਨ੍ਹਾਂ ਰੋਸ ਵਜੋਂ ਨੌਕਰੀ ਛੱਡ ਦਿੱਤੀ ਅਤੇ ਸਿੰਘ ਸਜ ਕੇ ਨਾ-ਮਿਲਵਰਤਨ ਲਹਿਰ ਵਿਚ ਸ਼ਾਮਲ ਹੋ ਗਏ। ਇਨ੍ਹਾਂ ਨੇ ਗੁਰੂ ਕੇ ਬਾਗ ਦੇ ਮੋਰਚੇ ਵਿਚ ਵਧ-ਚੜ੍ਹ ਕੇ ਹਿੱਸਾ ਲਿਆ। ਬੱਬਰ ਅਕਾਲੀ ਲਹਿਰ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਇਹ ਬੱਬਰ ਅਕਾਲੀ

ਲਹਿਰ ਵਿਚ ਸ਼ਾਮਲ ਹੋ ਗਏ।

੧੯ ਮਾਰਚ ਤੋਂ ੨੧ ਮਾਰਚ, ੧੯੨੧ ਈ: ਤਕ ਹੁਸ਼ਿਆਰਪੁਰ ਵਿਖੇ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਹੋਈ। ਇਸ ਕਾਨਫ਼ਰੰਸ ਵਿਚ ਮਾਸਟਰ ਮੋਤਾ ਸਿੰਘ (ਪਤਾਰਾ), ਜਥੇਦਾਰ ਕਿਸ਼ਨ ਸਿੰਘ (ਬੜਿੰਗ), ਭਾਈ ਵਤਨ ਸਿੰਘ (ਕਾਹਰੀ) ਅਤੇ ਕੁਝ ਹੋਰ ਉੱਘੇ ਵਰਕਰਾਂ ਨੇ ਇਕ ਅਲੱਗ ਤੋਂ ਮੀਟਿੰਗ ਕਰ ਕੇ ਨਨਕਾਣਾ ਸਾਹਿਬ ਵਾਲੇ ਸਾਕੇ ਵਿਚ ਸ਼ਹੀਦ ਕੀਤੇ ਗਏ ਸਿੰਘਾਂ ਦਾ ਬਦਲਾ ਲੈਣ ਲਈ ਮਤਾ ਪਕਾਇਆ, ਪਰ ਇਹ ਮਤਾ ਸਿਰੇ ਨਾ ਚੜ੍ਹ ਸਕਿਆ, ਕਿਉਂਕਿ ਜਿਨ੍ਹਾਂ ਨੂੰ ਇਹ ਕੰਮ ਸੌਂਪਿਆ ਗਿਆ ਸੀ ਉਹ ੨੩ ਮਈ, ੧੯੨੧ ਈ: ਨੂੰ ਗ੍ਰਿਫਤਾਰ ਕਰ ਲਏ ਗਏ ਸਨ। ਮਾਸਟਰ ਮੋਤਾ ਸਿੰਘ ਅਤੇ ਸ. ਕਿਸ਼ਨ ਸਿੰਘ ਗੜਗੱਜ ਰੂਪੋਸ਼ ਹੋ ਗਏ। ਇਨ੍ਹਾਂ ਨੇ ਅਜ਼ਾਦੀ ਦੀ ਲਹਿਰ ਨੂੰ ਅੱਗੇ ਤੋਰਨ ਤੋਂ ਪਹਿਲਾਂ ਵਿਚਾਰ ਕੀਤਾ ਕਿ ਗ਼ਦਰ ਲਹਿਰ ਦੇ ਸਿਰੇ ਨਾ ਚੜ੍ਹਣ ਦਾ ਇਕ ਕਾਰਨ ਇਹ ਸੀ ਕਿ ਗ਼ਦਰੀਆਂ ਨੂੰ ਆਮ ਲੋਕਾਂ ਦਾ ਮਿਲਵਰਤਨ ਨਹੀਂ ਸੀ ਮਿਲ ਸਕਿਆ, ਇਸ ਲਈ ਅਜ਼ਾਦੀ ਦੀ ਲਹਿਰ ਨੂੰ ਸਿਰੇ ਚਾੜ੍ਹਨ ਲਈ ਆਮ ਲੋਕਾਂ ਦਾ ਮਿਲਵਰਤਨ ਜ਼ਰੂਰੀ ਹੈ। ਯੋਜਨਾ ਇਹ ਤਿਆਰ ਕੀਤੀ ਗਈ ਕਿ ਲੋਕਾਂ ਵਿਚ ਪ੍ਰਚਾਰ ਲਈ ਇਕ ਜਥਾ ਤਿਆਰ ਕੀਤਾ ਜਾਵੇ ਜੋ ਮੌਕਾ ਪੈਣ 'ਤੇ ਹਥਿਆਰ ਚਲਾਉਣ ਵਿਚ ਵੀ ਮਾਹਿਰ ਹੋਵੇ। ਸਰਕਾਰ ਦੇ ਝੋਲੀ-ਚੁੱਕਾਂ ਨੂੰ ਡਰਾ-ਧਮਕਾ ਕੇ ਸਮਝਾਇਆ ਜਾਵੇ। ਇਸ ਤਰ੍ਹਾਂ ਨਵੰਬਰ, ੧੯੨੧ ਈ: ਵਿਚ ਸ. ਕਿਸ਼ਨ ਸਿੰਘ ਗੜਗੱਜ ਨੇ ਆਪਣਾ ਇੱਕ ਗੁਪਤ ਜੱਥਾ ਤਿਆਰ ਕੀਤਾ। ਉਸ ਦਾ ਨਾਮ 'ਚਕਰਵਰਤੀ ਜੱਥਾ' ਰੱਖਿਆ ਗਿਆ। ਇਸ ਜਥੇ ਨੇ ਪਿੰਡ-ਪਿੰਡ ਜਾ ਕੇ ਪ੍ਰਚਾਰ ਸ਼ੁਰੂ ਕਰ ਦਿੱਤਾ। ਇਹ ਜਿਸ ਪਿੰਡ ਵਿਚ ਜਾ ਕੇ ਜਲਸਾ ਕਰਦੇ ਸਨ ਉੱਥੇ ਠਹਿਰਦੇ ਨਹੀਂ ਸਨ, ਅਰਾਮ ਅਗਲੇ ਪਿੰਡ ਵਿਚ ਜਾ ਕੇ ਕਰਦੇ ਸਨ। ਇਸ ਤਰ੍ਹਾਂ ਦਿਨ-ਰਾਤ ਪ੍ਰਚਾਰ ਸ਼ੁਰੂ ਹੋ ਗਿਆ। ਪੁਲਿਸ ਜਦੋਂ ਸੂਹ ਮਿਲਣ 'ਤੇ ਪਹੁੰਚਦੀ ਤਾਂ ਜਥਾ ਅਗਲੇ ਪਿੰਡ ਪਹੁੰਚ ਚੁੱਕਾ ਹੁੰਦਾ ਸੀ। ਫਰਵਰੀ, ੧੯੨੨ ਈ: ਨੂੰ ਘੜਿਆਲ ਪਿੰਡ ਵਿਚ ਦੀਵਾਨ ਸਜਾਇਆ ਗਿਆ। ਇੱਥੇ ਸ. ਕਿਸ਼ਨ ਸਿੰਘ ਗੜਗੱਜ ਅਤੇ ਸ. ਸੰਤਾ ਸਿੰਘ ਨੇ ਪ੍ਰਭਾਵਸ਼ਾਲੀ ਤਕਰੀਰਾਂ ਕੀਤੀਆਂ। ਇਨ੍ਹਾਂ ਤਕਰੀਰਾਂ ਤੋਂ ਪ੍ਰਭਾਵਿਤ ਹੋ ਕੇ ਹਰੀਪੁਰ ਪਿੰਡ ਦੇ ਸ. ਕਰਮ ਸਿੰਘ ਵੀ ਇਨ੍ਹਾਂ ਨਾਲ ਰਲ ਗਏ। ਹੁਸ਼ਿਆਰਪੁਰ ਵਿਚ ਸ. ਕਰਮ ਸਿੰਘ ਦੌਲਤਪੁਰੀਏ ਨੇ ਵੀ ਆਪਣਾ ਇਕ ਜਥਾ ਕਾਇਮ ਕਰ ਲਿਆ। ਅਗਸਤ ੧੯੨੨ ਈ: ਵਿਚ ਇਨ੍ਹਾਂ ਨੇ ਆਪਣੇ ਜਥੇ ਨੂੰ ਵੀ 'ਚੱਕਰਵਰਤੀ ਜਥੇ' ਵਿਚ ਸ਼ਾਮਲ ਕਰ ਦਿੱਤਾ ਅਤੇ ਨਵੇਂ ਜਥੇ ਦਾ ਨਾਂ ਰੱਖਿਆ ਗਿਆ- 'ਬੱਬਰ ਅਕਾਲੀ ਜਥਾ'। ਇਸ ਜਥੇ ਦਾ ਜਥੇਦਾਰ ਸ. ਕਿਸ਼ਨ ਸਿੰਘ ਗੜਗੱਜ ਨੂੰ ਬਣਾਇਆ ਗਿਆ।

ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਮਾਹਲਪੁਰ ਵਿਖੇ ਮਾਸਟਰ ਮੋਤਾ ਸਿੰਘ ਨੇ ਇਕ

ਭਰਵੀਂ ਤਕਰੀਰ ਕੀਤੀ। ਪੁਲਿਸ ਨੂੰ ਪਤਾ ਲੱਗ ਗਿਆ ਤਾਂ ਮਾਸਟਰ ਜੀ ਦੇ ਵਰੰਟ ਜਾਰੀ ਹੋ ਗਏ। ਮਾਸਟਰ ਜੀ ਨੂੰ ਇਸ ਤਰ੍ਹਾਂ ਜੇਲ੍ਹ ਜਾਣਾ ਮਨਜ਼ੂਰ ਨਹੀਂ ਸੀ। ਉਹ ਰੂਪੋਸ਼ ਹੋ ਗਏ ਅਤੇ ਪਿੰਡ-ਪਿੰਡ ਜਾ ਕੇ ਆਪਣਾ ਪ੍ਰਚਾਰ ਜਾਰੀ ਰੱਖਿਆ। ਬੱਬਰ ਅਕਾਲੀਆਂ ਨੇ ਅਜ਼ਾਦੀ ਦੀ ਲਹਿਰ ਨੂੰ ਘਰ-ਘਰ ਪਹੁੰਚਾਉਣ ਲਈ ਇਕ ਪਰਚਾ ਛਾਪ ਕੇ ਲੋਕਾਂ ਤਕ ਪਹੁੰਚਾਉਣ ਦੀ ਯੋਜਨਾ ਤਿਆਰ ਕੀਤੀ। ਇਸ ਪਰਚੇ ਦਾ ਨਾਂ 'ਬੱਬਰ ਅਕਾਲੀ ਦੁਆਬਾ' ਰੱਖਿਆ ਗਿਆ। ਇਸ ਪਰਚੇ ਦੀ ਸੰਪਾਦਨਾ ਦਾ ਕੰਮ ਸ. ਕਰਮ ਸਿੰਘ ਦੌਲਤਪੁਰ ਨੇ ਸਾਂਭਿਆ। ਇਸ ਪਰਚੇ ਦੇ ਸਭ ਤੋਂ ਉੱਪਰ ਲਿਖਿਆ ਹੁੰਦਾ ਸੀ:

*ਸੂਰਾ ਸੋ ਪਹਿਚਾਨੀਏ ਜੋ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ॥*

ਸ਼ੁਰੂ-ਸ਼ੁਰੂ ਵਿਚ ਸ. ਦਲੀਪ ਸਿੰਘ ਧਾਮੀਆਂ ਨੇ ਬੱਬਰ ਅਕਾਲੀ ਲਹਿਰ ਦੇ ਅਖ਼ਬਾਰ ਵੰਡਣ ਅਤੇ ਸੂਚਨਾਵਾਂ ਪਹੁੰਚਾਉਣ ਦਾ ਕੰਮ ਬੜੀ ਜ਼ਿੰਮੇਵਾਰੀ ਨਾਲ ਕੀਤਾ। ਇਸ ਪਰਚੇ ਰਾਹੀਂ ਦੇਸ਼-ਵਾਸੀਆਂ ਨੂੰ ਗ਼ੁਲਾਮੀ ਵਿਰੁੱਧ ਹਲੂਣਾ ਦਿੱਤਾ ਜਾਂਦਾ ਸੀ। ਗੁਰਦੁਆਰਾ ਕਿਸ਼ਨਪੁਰ, ਜਸੋਵਾਲ, ਕੋਟ ਫਤੂਹੀ ਵਿਚ ਇਸ ਪਰਚੇ ਦੀ ਛਪਾਈ ਕੀਤੀ ਜਾਂਦੀ ਸੀ।

ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੋਟ ਫਤੂਹੀ ਬੱਬਰ ਅਕਾਲੀਆਂ ਦਾ ਗੜ੍ਹ ਬਣ ਗਿਆ। ਉੱਥੇ ਬਹੁਤ ਵਾਰ ਪ੍ਰਚਾਰ ਸਮੇਂ ਜਦੋਂ ਉੱਘੇ ਲੀਡਰਾਂ ਨੇ ਬੋਲਣਾ ਤਾਂ ਪੁਲਿਸ ਨੂੰ ਸੂਚਨਾ ਮਿਲਣ 'ਤੇ ਵੀ ਪੁਲਿਸ ਡਰਦੀ ਉੱਧਰ ਨਹੀਂ ਸੀ ਆਉਂਦੀ। ਜੇਕਰ ਆ ਵੀ ਜਾਂਦੀ ਤਾਂ ਪੰਡਾਲ ਵਿਚ ਬੈਠੇ ਸਾਰੇ ਲੋਕ ਉੱਠ ਖੜ੍ਹੇ ਹੁੰਦੇ ਅਤੇ ਰੌਲੇ-ਰੱਪੇ ਵਿਚ ਬੱਬਰ ਅਕਾਲੀ ਹਰਨ ਹੋ ਜਾਂਦੇ। ਬੱਬਰ ਅਕਾਲੀਆਂ ਦੇ ਜਥੇ ਨੇ ਅਣਥੱਕ ਪ੍ਰਚਾਰ ਕਰ ਕੇ ਦੇਸ਼ ਦੀ ਅਜ਼ਾਦੀ ਦੀ ਭਾਵਨਾ ਘਰ-ਘਰ ਪਹੁੰਚਾ ਦਿੱਤੀ। ਇਕ ਵਾਰ ਕੋਟ ਫਤੂਹੀ ਵਿਚ ਭਾਰੀ ਦੀਵਾਨ ਸਜਿਆ। ਪੁਲਿਸ ਨੂੰ ਸੂਹ ਮਿਲਣ 'ਤੇ ਪੁਲਿਸ ਨੇ ਚਾਰੇ ਪਾਸੇ ਘੇਰਾ ਪਾ ਲਿਆ। ਮਾਸਟਰ ਮੋਤਾ ਸਿੰਘ ਨੇ ਆਪਣੀ ਭਰਵੀਂ ਤਕਰੀਰ ਕੀਤੀ। ਅਖੀਰ ਵਿਚ ਪ੍ਰਧਾਨ ਸਾਹਿਬ ਦੀ ਆਗਿਆ ਨਾਲ ਸਾਰੇ ਸਰੋਤੇ ਉੱਠ ਖੜ੍ਹੇ ਹੋਏ। ਇਸੇ ਸਮੇਂ ਮਾਸਟਰ ਜੀ ਕਿੱਧਰ ਗਏ, ਕਿਸੇ ਨੂੰ ਪਤਾ ਨਾ ਲੱਗ ਸਕਿਆ, ਪੁਲਿਸ ਹੱਥ ਮਲਦੀ ਰਹਿ ਗਈ। ਇਸੇ ਤਰ੍ਹਾਂ ਮਾਸਟਰ ਜੀ ਦੀ ਡੇਢ ਸਾਲ ਤਕ ਪੁਲਿਸ ਨਾਲ ਲੁਕਣ-ਮੀਟੀ ਹੁੰਦੀ ਰਹੀ ਪਰ ਇਕ ਦਿਨ ਉਨ੍ਹਾਂ ਦੇ ਹੀ ਇਕ ਸਾਥੀ ਨੇ ਧੋਖਾ ਦੇ ਕੇ ਫੜ੍ਹਾ ਦਿੱਤਾ।

ਲੋਕਾਂ ਵਿਚ ਪ੍ਰਚਾਰ ਨੇ ਕਾਫੀ ਅਸਰ ਕੀਤਾ। ਆਮ ਲੋਕ ਅਜ਼ਾਦੀ ਲਈ ਤਿਆਰ ਹੋ ਚੁੱਕੇ ਸਨ। ਸਰਕਾਰ ਵੀ ਬੱਬਰ ਅਕਾਲੀਆਂ ਦੀਆਂ ਗਤੀਵਿਧੀਆਂ ਤੋਂ ਘਬਰਾਈ ਹੋਈ ਸੀ। ਅੰਗਰੇਜ਼ ਸਰਕਾਰ ਵੱਲੋਂ ਜਥੇ ਦੇ ਆਗੂਆਂ ਦੀ ਗ੍ਰਿਫ਼ਤਾਰੀਆਂ

ਲਈ ਇਨਾਮਾਂ ਦੀ ਘੋਸ਼ਣਾ ਕੀਤੀ ਜਾ ਰਹੀ ਸੀ। ਸਰਕਾਰ ਅੰਨ੍ਹੇਵਾਹ ਪੈਸੇ ਖਰਚ ਕੇ ਏਜੰਟ ਭਰਤੀ ਕਰ ਰਹੀ ਸੀ। ਬੱਬਰ ਅਕਾਲੀਆਂ ਵੱਲੋਂ ਵੀ ਸਰਕਾਰੀ ਮੁਖਬਰਾਂ ਅਤੇ ਝੋਲੀ-ਚੁੱਕਾਂ ਨੂੰ ਆਪਣੀਆਂ ਕਰਤੂਤਾਂ ਤੋਂ ਬਾਜ ਆ ਜਾਣ ਦੀਆਂ ਚੇਤਾਵਨੀਆਂ ਦਿੱਤੀਆਂ ਜਾ ਰਹੀਆਂ ਸਨ। ਲੋਕ ਵੀ ਇਨ੍ਹਾਂ ਝੋਲੀ-ਚੁੱਕਾਂ ਤੋਂ ਤੰਗ ਆ ਚੁੱਕੇ ਸਨ ਅਤੇ ਬੱਬਰ ਅਕਾਲੀਆਂ ਨੂੰ ਇਨ੍ਹਾਂ ਨੂੰ ਸੋਧ ਦੇਣ ਦੀ ਸਲਾਹ ਦਿੰਦੇ ਸਨ। ਇਸੇ ਯੋਜਨਾ ਅਧੀਨ ਝੋਲੀ-ਚੁੱਕਾਂ ਨੂੰ ਸੋਧਣ ਦਾ ਕੰਮ ਸ਼ੁਰੂ ਹੋ ਗਿਆ। ਜਿੱਥੇ ਵੀ ਕਿਤੇ ਕਿਸੇ ਝੋਲੀ-ਚੁੱਕ ਦਾ ਕਤਲ ਹੁੰਦਾ ਤਾਂ ਉਸ ਪਿੰਡ ਅਤੇ ਨਾਲ ਦੇ ਪਿੰਡ ਦੇ ਬੇਗੁਨਾਹਾਂ ਨੂੰ ਪੁਲਿਸ ਤਸੀਹੇ ਦੇਣ ਵਿਚ ਕੋਈ ਕਸਰ ਬਾਕੀ ਨਾ ਛੱਡਦੀ। ਬੱਬਰ ਅਕਾਲੀਆਂ ਨੇ ਫੈਸਲਾ ਕੀਤਾ ਕਿ ਉਨ੍ਹਾਂ ਵੱਲੋਂ ਕੀਤੇ ਕੰਮਾਂ ਦੀ ਸਜ਼ਾ ਆਮ ਲੋਕਾਂ ਨੂੰ ਨਹੀਂ ਮਿਲਣੀ ਚਾਹੀਦੀ। ਜਥੇ ਦੇ ਆਗੂਆਂ ਨੇ ਫੈਸਲਾ ਕੀਤਾ ਕਿ ਅੱਗੇ ਤੋਂ ਜਦੋਂ ਵੀ ਕਿਸੇ ਝੋਲੀ-ਚੁੱਕ ਨੂੰ ਸੋਧਿਆ ਜਾਵੇ ਤਾਂ ਤਿੰਨ ਆਗੂ ਆਪਣੇ ਨਾਂ ਦਾ ਐਲਾਨ ਕਰਿਆ ਕਰਨਗੇ ਕਿ ਇਹ ਕੰਮ ਉਨ੍ਹਾਂ ਨੇ ਕੀਤਾ ਹੈ।

ਪਹਿਲੀ ਵਾਰ ਸ. ਕਰਮ ਸਿੰਘ ਬਹਿਬਲਪੁਰ ਅਤੇ ਸ. ਉਦੈ ਸਿੰਘ ਰਾਮਗੜ੍ਹ ਦੇ ਨਾਂਵਾਂ ਦਾ ਐਲਾਨ ਕੀਤਾ ਗਿਆ। ਅੰਗਰੇਜ਼ ਸਰਕਾਰ ਨੂੰ ਭਾਜੜਾਂ ਪੈ ਗਈਆਂ। ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ ਹਾਲਾਤ ਇਹ ਹੋ ਗਏ ਕਿ ਅੰਗਰੇਜ਼ ਅਫ਼ਸਰ ਆਪਣੇ ਨਾਲ ੨੦੦ ਘੋੜਸਵਾਰ ਅੰਗ-ਰੱਖਿਅਕ ਨਾਲ ਲੈ ਕੇ ਹੀ ਬਾਹਰ ਨਿਕਲਦੇ ਸਨ। ਪੁਲਿਸ ਵਿਚ ਇੰਨੀ ਦਹਿਸ਼ਤ ਫੈਲ ਗਈ ਸੀ ਕਿ ਜੇਕਰ ਕਿਸੇ ਬੱਬਰ ਅਕਾਲੀ ਦੀ ਸੂਹ ਮਿਲਦੀ ਤਾਂ ਉਸ ਨੂੰ ਗ੍ਰਿਫ਼ਤਾਰ ਕਰਨ ਤੋਂ ਪਹਿਲਾਂ ਕਿਸੇ ਨਾ ਕਿਸੇ ਨੂੰ ਲਾਲਚ ਦੇ ਕੇ ਬੱਬਰ ਅਕਾਲੀਆਂ ਦੇ ਹਥਿਆਰ ਨਕਾਰਾ ਕਰ ਦਿੱਤੇ ਜਾਂਦੇ ਜਾਂ ਇੱਧਰ-ਉੱਧਰ ਕਰ ਦਿੱਤੇ ਜਾਂਦੇ ਸਨ।

੧੪ ਫਰਵਰੀ, ੧੯੨੩ ਈ: ਨੂੰ ਸ. ਉਦੈ ਸਿੰਘ ਨੇ ਪੁਲਿਸ ਦੇ ਮੁਖ਼ਬਰ ਹੈਯਤਪੁਰ ਪਿੰਡ ਦੇ ਦੀਵਾਨ ਨੂੰ ਮਾਰ ਦਿੱਤਾ। ੨੭ ਮਾਰਚ, ੧੯੨੩ ਈ: ਸ. ਕਰਮ ਸਿੰਘ ਦੌਲਤਪੁਰ ਅਤੇ ਸ. ਉਦੈ ਸਿੰਘ ਨੇ ਬਹਿਬਲਪੁਰ ਦੇ ਮੁਖ਼ਬਰ ਹਜ਼ਾਰਾ ਸਿੰਘ ਦਾ ਕਤਲ ਕਰ ਦਿੱਤਾ। ਇਸੇ ਤਰ੍ਹਾਂ ਹੋਰ ਕਈ ਪੁਲਿਸ ਦੇ ਮੁਖ਼ਬਰਾਂ ਅਤੇ ਦੇਸ਼ ਦੇ ਗ਼ੱਦਾਰਾਂ ਨੂੰ ਸੋਧਣ ਦਾ ਕੰਮ ਸ਼ੁਰੂ ਹੋ ਗਿਆ। ਇਕ ਦਿਨ ਚਾਰ ਬੱਬਰ ਅਕਾਲੀ ਸੂਰਮੇ ਕਪੂਰਥਲਾ ਰਿਆਸਤ ਦੇ ਬਮੇਲੀ ਪਿੰਡ ਕੋਲੋਂ ਦੀ ਲੰਘ ਰਹੇ ਸਨ ਤਾਂ ਸੂਹੀਏ ਨੇ ਪਛਾਣ ਕੇ ਪੁਲਿਸ ਪਾਸ ਖ਼ਬਰ ਪਹੁੰਚਾ ਦਿੱਤੀ। ਪੁਲਿਸ ਨੇ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇਹ ਚਾਰੇ ਗੁਰਦੁਆਰਾ ਚੌਂਤਾ ਸਾਹਿਬ ਵਿਖੇ ਪਹੁੰਚ ਗਏ ਤਾਂ ਪੁਲਿਸ ਨੇ ਇਨ੍ਹਾਂ 'ਤੇ ਗੋਲੀਬਾਰੀ ਸ਼ੁਰੂ ਕਰ ਦਿੱਤੀ। ਗੁਰਦੁਆਰਾ ਸਾਹਿਬ ਦੇ ਚਾਰੇ ਪਾਸੇ ਇਕ ਪਾਣੀ ਦਾ ਨਾਲਾ ਸੀ। ਇਹ ਚਾਰੇ ਸੂਰਮੇ ਪੁਲਿਸ ਦਾ ਮੁਕਾਬਲਾ ਕਰਦੇ ਹੋਏ ਨਾਲੇ ਪਾਸ ਪਹੁੰਚ ਗਏ। ਕੁਝ ਦੇਰ ਮੁਕਾਬਲਾ ਕਰਨ ਤੋਂ ਬਾਅਦ ਸ. ਉਦੈ ਸਿੰਘ ਤੇ ਸ. ਮਹਿੰਦਰ ਸਿੰਘ

ਪਾਣੀ ਵਿਚ ਡਿੱਗ ਗਏ। ਇਸੇ ਵੇਲੇ ਸ. ਕਰਮ ਸਿੰਘ ਨੇ ਪੁਲਿਸ ਦਾ ਧਿਆਨ ਆਪਣੇ ਵੱਲ ਕਰ ਲਿਆ। ਸ. ਬਿਸ਼ਨ ਸਿੰਘ, ਜੋ ਨਾਲੇ ਦੇ ਕਿਨਾਰੇ 'ਤੇ ਸਨ, ਮੌਕਾ ਤਾੜ ਕੇ ਝਾੜੀਆਂ ਵਿਚ ਜਾ ਲੁਕੇ। ਜਦੋਂ ਝਾੜੀਆਂ ਹਿੱਲਣ 'ਤੇ ਪੁਲਿਸ ਨੂੰ ਸ਼ੱਕ ਹੋਇਆ ਤਾਂ ਕੁਝ ਸਿਪਾਹੀਆਂ ਨੂੰ ਝਾੜੀਆਂ ਦੇਖਣ ਲਈ ਭੇਜਿਆ ਗਿਆ। ਸਿਪਾਹੀਆਂ ਦੇ ਨੇੜੇ ਆਉਂਦਿਆਂ ਹੀ ਸ. ਬਿਸ਼ਨ ਸਿੰਘ ਨੇ ਆਪਣੀ ਕਿਰਪਾਨ ਨਾਲ ਹੱਲਾ ਬੋਲ ਦਿੱਤਾ। ਇਕ ਸਿਪਾਹੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਇਤਨੇ ਵਿਚ ਇਕ ਹੋਰ ਸਿਪਾਹੀ ਨੇ ਸ਼ਿਸ਼ਤ ਬੰਨ ਕੇ ਸ. ਬਿਸ਼ਨ ਸਿੰਘ 'ਤੇ ਗੋਲੀ ਚਲਾ ਦਿੱਤੀ। ਗੋਲੀ ਲੱਗਦਿਆਂ ਹੀ ਸ. ਬਿਸ਼ਨ ਸਿੰਘ ਵੀ ਆਪਣੇ ਦੂਸਰੇ ਤਿੰਨ ਸਾਥੀਆਂ ਵਾਂਗ ਨਾਲੇ ਵਿਚ ਡਿੱਗ ਪਏ।

੧੨ ਅਪ੍ਰੈਲ, ੧੯੨੩ ਈ: ਨੂੰ ਸ. ਕਰਮ ਸਿੰਘ ਦੌਲਤਪੁਰ, ਸ. ਧੰਨਾ ਸਿੰਘ ਬਹਿਬਲਪੁਰ, ਸ. ਉਦੈ ਸਿੰਘ ਰਾਮਗੜ੍ਹ ਝੁੰਗੀਆਂ, ਸ. ਸੰਤਾ ਸਿੰਘ ਹਰਿਉ, ਸ. ਨੰਦ ਸਿੰਘ ਘੁੜਿਆਲ ਅਤੇ ਸ. ਕਰਮ ਸਿੰਘ ਹਰੀਪੁਰ ਨੇ ਝੋਲੀ-ਚੁੱਕ ਸੂਬੇਦਾਰ ਗੇਂਦਾ ਸਿੰਘ ਨੂੰ ਕਤਲ ਕਰ ਦਿੱਤਾ। ਇਸੇ ਤਰ੍ਹਾਂ ਬੱਬਰ ਅਕਾਲੀਆਂ ਨੇ ਬਹੁਤ ਸਾਰੇ ਸਰਕਾਰੀ ਝੋਲੀ-ਚੁੱਕਾਂ ਅਤੇ ਦੇਸ਼-ਧ੍ਰੋਹੀਆਂ ਦਾ ਕਤਲ ਕਰ ਦਿੱਤਾ। ਪੁਲਿਸ ਚਾਰੇ ਪਾਸੇ ਬੱਬਰ ਅਕਾਲੀਆਂ ਦੀ ਭਾਲ ਕਰਨ ਲੱਗ ਪਈ।

ਬਹੁਤ ਸਾਰੇ ਬੱਬਰ ਅਕਾਲੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਕ ਵਾਰ ਸ. ਕਿਸ਼ਨ ਸਿੰਘ ਗੜਗੱਜ ਰੁੜਕੀ ਕਲਾਂ ਨੂੰ ਗਏ ਤਾਂ ਉਨ੍ਹਾਂ ਨਾਲ ਇਕ ਨੌਜਵਾਨ ਵੀ ਸੀ। ਇਨ੍ਹਾਂ 'ਤੇ ਪੁਲਿਸ ਨੇ ਹਮਲਾ ਕਰ ਦਿੱਤਾ। ਨੌਜਵਾਨ ਉੱਥੇ ਜ਼ਖ਼ਮੀ ਹੋਣ ਕਾਰਨ ਫੜਿਆ ਗਿਆ। ਸ. ਕਿਸ਼ਨ ਸਿੰਘ ਆਪਣੇ ਹਥਿਆਰਾਂ ਦੀ ਮਦਦ ਨਾਲ ਉੱਥੋਂ ਨਿਕਲਣ ਵਿਚ ਸਫਲ ਹੋ ਗਏ। ਇਨ੍ਹਾਂ ਦੀ ਰਸਤੇ ਵਿਚ ਇਕ ਸਾਧ ਨਾਲ ਮੁਲਾਕਾਤ ਹੋ ਗਈ। ਉਸ ਸਾਧ ਨੇ ਆਪ ਨੂੰ ਗੱਲਾਂ ਵਿਚ ਲਗਾ ਕੇ ਆਪਣਾ ਭਰੋਸਾ ਬਣਾ ਲਿਆ। ਇਹ ਸਾਧ ਕਿਸੇ ਜੜ੍ਹੀ-ਬੂਟੀ ਲਿਆਉਣ ਦੇ ਬਹਾਨੇ ਪੁਲਿਸ ਨੂੰ ਬੁਲਾ ਲਿਆਇਆ ਅਤੇ ਸ. ਕਿਸ਼ਨ ਸਿੰਘ ਗੜਗੱਜ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਇਹ ਸਾਧ ਸੀ.ਆਈ.ਡੀ. ਮਹਿਕਮੇ ਦਾ ਸਬ-ਇੰਸਪੈਕਟਰ ਸੀ।

੯੮ ਬੱਬਰ ਅਕਾਲੀਆਂ ਦਾ ਮੁਕੱਦਮਾ ੨੪ ਸਤੰਬਰ, ੧੯੨੩ ਈ: ਨੂੰ ਸਪੈਸ਼ਲ ਮੈਜਿਸਟਰੇਟ ਬੁਲ ਦੀ ਅਦਾਲਤ ਸੈਂਟਰਲ ਜੇਲ੍ਹ ਲਾਹੌਰ ਵਿਚ ਪੇਸ਼ ਹੋਇਆ। ਮੁਕੱਦਮੇ ਦੀ ਕਾਰਵਾਈ ੨੮ ਸਤੰਬਰ, ੧੯੨੩ ਈ: ਨੂੰ ਸ਼ੁਰੂ ਹੋਈ। ਮੁਕੱਦਮੇ ਦਾ ਇੰਚਾਰਜ ਮੀਰ ਫ਼ਜ਼ਲ ਇਮਾਮਾ ਡਿਪਟੀ ਸੁਪਰਡੈਂਟ ਸੀ.ਆਈ.ਡੀ. ਤੇ ਸਰਕਾਰੀ ਵਕੀਲ ਪਿੰਡੀ ਦਾਸ ਲਾਹੌਰ ਵਾਲਾ ਸੀ। ਇਨ੍ਹਾਂ ਤੋਂ ਮਨਮਰਜ਼ੀ ਦਾ ਫੈਸਲਾ ਕਰਵਾਉਣ ਲਈ ਸਰਕਾਰ ਨੇ ਇਨ੍ਹਾਂ ਨੂੰ ਤਰੱਕੀਆਂ ਦੇ ਦਿੱਤੀਆਂ ਸਨ। ੨੮ ਫਰਵਰੀ, ੧੯੨੫ ਈ: ਨੂੰ ਇਨ੍ਹਾਂ ਨੇ ਫੈਸਲਾ ਦਿੱਤਾ ਕਿ ੯੮ ਕਥਿਤ ਦੋਸ਼ੀਆਂ ਵਿੱਚੋਂ ੨ ਜੇਲ੍ਹ ਵਿਚ ਹੀ ਮਰ ਚੁੱਕੇ ਹਨ। ਬਾਕੀਆਂ ਵਿੱਚੋਂ ੩੪ ਨੂੰ ਬਰੀ ਕਰ ਦਿੱਤਾ ਗਿਆ। ਪੰਜਾਂ ਨੂੰ ਫ਼ਾਂਸੀ

ਅਤੇ ਬਹੁਤ ਸਾਰਿਆਂ ਨੂੰ ਕਾਲੇਪਾਣੀ ਦੀ ਸਜ਼ਾ ਸੁਣਾਈ ਗਈ। ੧੨ ਬੱਬਰ ਅਕਾਲੀ- ਸ. ਸੁਰਜਣ ਸਿੰਘ ਹਿਆਤਪੁਰ, ਭਾਈ ਕਰਮ ਸਿੰਘ ਝਿੰਗੜ, ਮਾਸਟਰ ਦਲੀਪ ਸਿੰਘ, ਭਾਈ ਆਤਮਾ ਸਿੰਘ, ਭਾਈ ਠਾਕਰ ਸਿੰਘ ਰਾਜੇਵਾਲ, ਸ. ਦਲੀਪ ਸਿੰਘ ਧਾਮੀਆਂ, ਭਾਈ ਪਿਆਰਾ ਸਿੰਘ ਧਾਮੀਆਂ, ਭਾਈ ਸੁੰਦਰ ਸਿੰਘ ਮਖਸੂਸਪੁਰ, ਭਾਈ ਕਰਤਾਰ ਸਿੰਘ ਗੋਂਦਪੁਰ, ਭਾਈ ਬੂਟਾ ਸਿੰਘ ਪੰਡੋਰੀ ਨਿੱਝਰਾਂ ਅਤੇ ਭਾਈ ਹਜ਼ਾਰਾ ਸਿੰਘ ਆਦਿ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਭਾਈ ਮੁਨਸ਼ਾ ਸਿੰਘ ਤੇ ਭਾਈ ਲਾਭ ਸਿੰਘ ਜੱਸੋਵਾਲ ਨੂੰ ੧੪-੧੪ ਸਾਲ ਕੈਦ ਦੀ ਸਜ਼ਾ ਸੁਣਾਈ ਗਈ। ਇਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੇ ਬੱਬਰ ਅਕਾਲੀਆਂ ਨੂੰ ੫ ਤੋਂ ੭ ਸਾਲ ਤਕ ਦੀ ਕੈਦ ਦੀ ਸਜ਼ਾ ਸੁਣਾਈ ਗਈ। ਜਦੋਂ ਫੈਸਲੇ ਵਿਰੁੱਧ ਅਪੀਲ ਕੀਤੀ ਗਈ ਤਾਂ ਫ਼ਾਂਸੀ ਦੀ ਸਜ਼ਾ ਪੰਜ ਤੋਂ ਵਧਾ ਕੇ ਛੇ ਨੂੰ ਕਰ ਦਿੱਤੀ ਗਈ। ਇਹ ੬ ਬੱਬਰ ਅਕਾਲੀ ਦੇਸ਼-ਭਗਤ ਸਨ- ਸ. ਕਿਸ਼ਨ ਸਿੰਘ ਗੜ੍ਹਗੱਜ, ਸ. ਸੰਤਾ ਸਿੰਘ, ਸ. ਦਲੀਪ ਸਿੰਘ, ਸ. ਨੰਦ ਸਿੰਘ, ਸ. ਕਰਮ ਸਿੰਘ ਅਤੇ ਸ. ਧਰਮ ਸਿੰਘ। ਇਨ੍ਹਾਂ ਦੀ ਫ਼ਾਂਸੀ ਦੀ ਮੁਆਫੀ ਲਈ ਅਪੀਲ ਕੀਤੀ ਗਈ ਤਾਂ ਪੰਜਾਬ ਦੇ ਰਾਜਪਾਲ ਨੇ ਐਲਾਨ ਕਰ ਦਿੱਤਾ ਕਿ ਇਨ੍ਹਾਂ ਨੂੰ ਅਜੇ ਫ਼ਾਂਸੀ ਨਹੀਂ ਦਿੱਤੀ ਜਾ ਸਕਦੀ। ਇਸ ਐਲਾਨ ਨੂੰ ਅੱਖੋਂ ਪਰੋਖੇ ਕਰ ਕੇ ੨੭ ਫਰਵਰੀ, ੧੯੨੬ ਈ: ਨੂੰ ਹੋਲੀ ਵਾਲੇ ਦਿਨ ਜਦੋਂ ਸਾਰਾ ਭਾਰਤ ਹੋਲੀ ਖੇਡਣ ਵਿਚ ਵਿਚ ਮਸਤ ਸੀ ਉਸ ਵੇਲੇ ਭਾਰਤ ਦੇ ਸੂਬਾ ਪੰਜਾਬ ਦੀ ਲਾਹੌਰ ਸੈਂਟਰਲ ਜੇਲ੍ਹ ਵਿਚ ੬ ਬੱਬਰ ਅਕਾਲੀ ਦੇਸ਼-ਭਗਤਾਂ ਨੂੰ ਫ਼ਾਂਸੀ 'ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ।

ਇਸ ਸਮੇਂ ਸ. ਭਗਤ ਸਿੰਘ (ਸ਼ਹੀਦ) ਦੀ ਉਮਰ ੧੮ ਸਾਲ ਦੀ ਸੀ। ਇਸ ਘਟਨਾ ਦਾ ਉਨ੍ਹਾਂ ਦੇ ਮਨ ਉੱਪਰ ਬਹੁਤ ਗਹਿਰਾ ਅਸਰ ਹੋਇਆ। ਉਨ੍ਹਾਂ ਨੇ ੧੫ ਮਾਰਚ, ੧੯੨੬ ਈ: ਦੇ ਅਖ਼ਬਾਰ 'ਪਰਤਾਪ' ਵਿਚ ਆਪਣੇ ਵਿਚਾਰ ਲਿਖ ਕੇ ਦੇਸ਼-ਵਾਸੀਆਂ ਨੂੰ ਹਲੂਣਾ ਦੇਣ ਲਈ ਲਿਖਿਆ:-

"੨੭ ਫਰਵਰੀ, ੧੯੨੬ ਦੇ (ਹੋਲੀ ਵਾਲੇ) ਦਿਨ ਜਦੋਂ ਅਸੀਂ ਖੇਡਣ-ਮੱਲ੍ਹਣ ਵਿਚ ਰੁੱਝੇ ਹੋਏ ਸਾਂ ਉਸ ਵੇਲੇ ਇਸ ਵਿਸ਼ਾਲ ਸੂਬੇ ਦੇ ਇਕ ਕੋਨੇ ਵਿਚ ਵਿਸ਼ਾਲ ਕਾਂਡ ਕੀਤਾ ਜਾ ਰਿਹਾ ਸੀ। ਸੁਣੋਗੇ ਤਾਂ ਡਰ ਜਾਓਗੇ! ਕੰਬ ਉਠੋਗੇ!! ਲਾਹੌਰ ਸੈਂਟਰਲ ਜੇਲ੍ਹ ਵਿਚ ਠੀਕ ਉਸ ਸਮੇਂ ੬ ਬੱਬਰ ਅਕਾਲੀਆਂ ਨੂੰ ਫ਼ਾਂਸੀ 'ਤੇ ਲਟਕਾ ਦਿੱਤਾ ਗਿਆ...। ਇਹ ਨਿਡਰ ਦੇਸ਼-ਭਗਤ ਸਨ। ਇਨ੍ਹਾਂ ਨੇ ਜੋ ਕੁਝ ਵੀ ਕੀਤਾ ਸੀ ਇਸ ਅਭਾਗੇ ਦੇਸ਼ ਲਈ ਹੀ ਤਾਂ ਕੀਤਾ ਸੀ। ਉਹ ਅਨਿਆਂ ਨਾ ਸਹਾਰ ਸਕੇ, ਨਿਰਬਲਾਂ ਉੱਤੇ ਕੀਤੇ ਜਾਣ ਵਾਲੇ ਜ਼ੁਲਮ ਉਨ੍ਹਾਂ ਲਈ ਅਸਹਿ ਹੋ ਗਏ। ਆਮ ਜਨਤਾ ਦੀ ਲੁੱਟ-ਖਸੁੱਟ ਉਨ੍ਹਾਂ ਕੋਲੋਂ ਸਹਾਰੀ ਨਾ ਗਈ। ਉਨ੍ਹਾਂ ਨੇ ਲਲਕਾਰਿਆ ਤੇ ਕੁੱਦ ਪਏ ਕਰਮ-ਖੇਤਰ ਵਿਚ। ਉਹ ਸਜੀਵ ਸਨ, ਸੁਹਿਰਦ ਸਨ। ਕਰਮ ਖੇਤਰ ਵਿਚ ਜੂਝਣ ਵਾਲੇ...।" ■

# ਸੂਰਬੀਰ ਬਚਨ ਕਾ ਬਲੀ : ਅਕਾਲੀ ਫੂਲਾ ਸਿੰਘ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਤਬਦੀਲੀ ਕੁਦਰਤ ਦਾ ਅਟੱਲ ਨਿਯਮ ਹੈ। ਕੁਦਰਤ ਦੀ ਰਚੀ ਹਰ ਚੀਜ਼ ਵਿਚ ਸਮੇਂ-ਸਮੇਂ ਤਬਦੀਲੀ ਆਉਂਦੀ ਰਹਿੰਦੀ ਹੈ ਜੋ ਮਨੁੱਖ ਦੀ ਜ਼ਿੰਦਗੀ ਨੂੰ ਹਰ ਪੱਖੋਂ ਪ੍ਰਭਾਵਿਤ ਕਰਦੀ ਰਹਿੰਦੀ ਹੈ। ਦੇਸ਼ਾਂ ਅਤੇ ਕੌਮਾਂ ਦੀਆਂ ਜ਼ਿੰਦਗੀਆਂ ਵਿਚ, ਕੌਮੀ ਤਥਾ ਕੌਮਾਂਤਰੀ ਲਹਿਰਾਂ ਵਿਚ ਵੀ ਤਬਦੀਲੀ ਆਉਂਦੀ ਰਹਿੰਦੀ ਹੈ। ਪੁਰਾਣੇ ਵਿਚਾਰ ਪਿੱਛੇ ਰਹਿੰਦੇ ਜਾਂਦੇ ਹਨ ਅਤੇ ਨਵੀਆਂ ਵਿਚਾਰਧਾਰਾਵਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਕਾਰਨ ਮਨੁੱਖੀ ਜ਼ਿੰਦਗੀ, ਸੁਭਾਅ, ਸੱਭਿਆਚਾਰ, ਰਹਿਣ-ਸਹਿਣ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ। ਇਸ ਵਰਤਾਰੇ ਦੌਰਾਨ ਜੋ ਚੰਗਾ ਜਾਂ ਮਾੜਾ ਇਤਿਹਾਸ ਰਚਿਆ ਜਾਂਦਾ ਹੈ, ਉਹ ਭਵਿੱਖ ਵਿਚ ਮਨੁੱਖੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਦਾ ਰਹਿੰਦਾ ਹੈ। ਇਸੇ ਕਾਨੂੰਨ-ਏ-ਕੁਦਰਤ ਅਨੁਸਾਰ ਸੋਨੇ ਦੀ ਚਿੜੀਆ ਮੰਨੀ ਜਾਂਦੀ ਮਹਾਂਬਲੀ ਸੂਰਮਿਆਂ, ਰਿਸ਼ੀਆਂ, ਮੁਨੀਆਂ, ਫਕੀਰਾਂ ਦੀ ਧਰਤੀ ਭਾਰਤ ਦੀ ਜ਼ਿੰਦਗੀ ਵਿਚ ਇਕ ਅਜਿਹਾ ਸਮਾਂ ਆਇਆ ਜਦੋਂ ਇੱਥੋਂ ਦੇ ਲੋਕ ਸਾਹ-ਸਤ ਹੀਣ ਅਤੇ ਬੇਗੈਰਤ, ਅਣਖ ਅਤੇ ਸਵੈਮਾਣ ਤੋਂ ਸੱਖਣੇ, ਆਪਣੇ ਮਹਾਨ ਸਿਧਾਂਤਾਂ ਤੋਂ ਕੋਰੇ, ਅਗਿਆਨਤਾ, ਭਰਮਾਂ-ਭੁਲੇਖਿਆਂ ਅਤੇ ਵਹਿਮਾਂ ਵਿਚ ਮਸਤ ਹੋਏ ਹੋਣ ਕਰ ਕੇ ਗ਼ੁਲਾਮੀ ਨੂੰ ਹੀ ਕਬੂਲ ਕਰ ਬੈਠੇ। ਰਾਜਿਆਂ, ਅਹਿਲਕਾਰਾਂ, ਨੌਕਰਸ਼ਾਹੀ, ਧਾਰਮਿਕ ਖੇਤਰ ਵਿਚ ਵਿਚਰਨ ਵਾਲਿਆਂ ਨੇ ਆਪਣਾ ਧਰਮ ਤਥਾ ਫਰਜ਼ ਛੱਡ ਦਿੱਤਾ, ਆਪਣੀ ਬੋਲੀ, ਆਪਣਾ ਸੱਭਿਆਚਾਰ ਤਿਆਗ ਦਿੱਤਾ। ਇਸ ਸਥਿਤੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਬਿਆਨ ਕੀਤਾ ਹੈ:

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ (ਪੰਨਾ ੭੨੨)*

ਅਜਿਹੇ ਸਮੇਂ ਗੁਰੂ ਨਾਨਕ ਪਾਤਸ਼ਾਹ ਦਾ ਇਸ ਘੁੱਪ ਹਨੇਰੇ ਵਿਚ ਪ੍ਰਕਾਸ਼ ਹੋਇਆ ਅਤੇ ਉਨ੍ਹਾਂ ਨੇ ਭਾਰਤ ਦੀ ਸਾਰੀ ਸਥਿਤੀ ਨੂੰ ਵੇਖ ਕੇ ਇਕ ਵਿਚਾਰਧਾਰਕ, ਸੱਭਿਆਚਾਰਕ ਅਤੇ ਸਦਾਚਾਰਕ ਇਨਕਲਾਬ ਦੀ ਨੀਂਹ ਰੱਖੀ ਸੀ ਜਿਸ ਲਈ ਜੀਵਨ-ਜੁਗਤ ਅਤੇ ਫ਼ਲਸਫ਼ਾ ਪੂਰੀ ਤਰ੍ਹਾਂ ਕ੍ਰਾਂਤੀਕਾਰੀ ਕਰ ਦਿੱਤਾ। ਅਤੇ ਭਾਰਤੀ ਸੱਭਿਅਤਾ ਦੀ ਪੁਨਰ-ਸੁਰਜੀਤੀ ਦਾ ਅਮਲ ਸ਼ੁਰੂ ਕਰ ਦਿੱਤਾ ਇਸ ਅਨੁਸਾਰ ਵੱਡਿਆਂ ਨੂੰ ਨੀਵੇਂ ਕਰਨਾ ਨਹੀਂ ਸੀ ਸਗੋਂ ਨੀਵਿਆਂ ਦਾ ਉਥਾਨ ਕਰ ਕੇ ਉਨ੍ਹਾਂ ਨੂੰ ਉੱਚੇ ਕਰਨਾ ਤਥਾ ਸਮਾਜਿਕ, ਰਾਜਨੀਤਿਕ, ਆਰਥਿਕ ਅਤੇ ਧਾਰਮਿਕ ਬਰਾਬਰੀ ਲਿਆਉਣਾ ਸੀ, ਜਿਵੇਂ ਭਗਤ

**ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਰਵਿਦਾਸ ਜੀ ਨੇ ਫੁਰਮਾਇਆ ਹੈ:

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥ (ਪੰਨਾ ੧੧੦੬)*

ਅਜਿਹੀ ਕ੍ਰਾਂਤੀ ਲਿਆਉਣ ਲਈ ਸਦਗੁਣ ਭਰਪੂਰ ਮਨੁੱਖ ਤਥਾ ਸੰਤ-ਸਿਪਾਹੀ ਪੈਦਾ ਕਰਨ ਦੀ ਲੋੜ ਸੀ। ਇਹ ਸਿਧਾਂਤ ਜਰਮਨ ਫ਼ਿਲਾਸਫ਼ਰ ਬਰਨਾਰਡ ਸ਼ਾਹ ਦੇ Man-Superman ਦੇ ਫ਼ਲਸਫ਼ੇ ਅਤੇ ਨੀਤਸ਼ੇ ਦੇ Survival of the Fittest ਦੇ ਸਿਧਾਂਤ ਤੋਂ ਬਿਲਕੁਲ ਵੱਖਰਾ ਸੀ। ਗੁਰੂ ਨਾਨਕ ਸਾਹਿਬ ਨੇ ਨਿਮਾਣਿਆਂ, ਨਿਤਾਣਿਆਂ, ਨਿਆਸਰਿਆਂ ਅਤੇ ਨਿਓਟਿਆਂ ਦਾ ਉਥਾਨ ਕਰਨ ਦਾ ਬੀੜਾ ਚੁੱਕਿਆ ਅਤੇ ਆਪਣੇ ਆਪ ਨੂੰ ਵਿਚਾਰਧਾਰਕ ਤੌਰ ਉੱਤੇ ਉਨ੍ਹਾਂ ਨਾਲ ਖੜ੍ਹਾ ਕੀਤਾ ਅਤੇ ਫੁਰਮਾਇਆ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥ (ਪੰਨਾ ੧੫)*

ਅਮਲੀ ਰੂਪ ਵਿਚ ਅਖੌਤੀ ਨੀਚ ਜਾਤ ਦੇ ਭਾਈ ਮਰਦਾਨਾ ਜੀ ਨੂੰ ਆਪਣਾ ਸਾਥੀ, ਆਪਣਾ ਭਾਈ ਬਣਾਇਆ। ਭਾਈ ਲਾਲੋ ਨਾਲ ਭਾਈਚਾਰਾ ਸਥਾਪਿਤ ਕੀਤਾ। ਚਾਰ ਉਦਾਸੀਆਂ ਕੀਤੀਆਂ, ਲੋਕਾਂ ਨੂੰ ਆਪਣੇ ਵਿਚਾਰਾਂ, ਗੁਰਬਾਣੀ ਅਤੇ ਗੋਸ਼ਟੀਆਂ ਰਾਹੀਂ ਇਸ ਫ਼ਲਸਫ਼ੇ ਨਾਲ ਸਹਿਮਤ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਰਤ ਵਿਚ ਪਹਿਲੀ ਸ਼ਹੀਦੀ ਦੇ ਕੇ ਲੋਕਾਂ ਦੇ ਮਨਾਂ ਵਿੱਚੋਂ ਮੌਤ ਦਾ ਭੈ ਦੂਰ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਅਤੇ ਪੀਰੀ ਦੇ ਸੁਮੇਲ ਨੂੰ ਜੱਗ ਵਿਚ ਪ੍ਰਗਟ ਕਰਦਿਆਂ ਸਾਹਸਹੀਣ ਭਾਰਤੀ ਲੋਕਾਂ ਦੇ ਹੱਥਾਂ ਵਿਚ ਕਿਰਪਾਨ ਫੜਾ ਕੇ ਬਿੱਲੀਆਂ ਤੋਂ ਡਰਨ ਵਾਲਿਆਂ ਦੇ ਹੱਥੋਂ ਸ਼ੇਰ ਮਰਵਾ ਦਿੱਤੇ। ਇਸ ਸੰਬੰਧ ਵਿਚ ਇਕ ਦੋਹਰਾ ਪ੍ਰਚਲਿਤ ਹੈ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸਾਰੇ ਨਿਸ਼ਾਨੇ ਨੂੰ ਇਉਂ ਸਪੱਸ਼ਟ ਕੀਤਾ:

*ਜਿਨ ਕੀ ਜਾਤਿ ਔਰ ਕੁਲ ਮਾਂਹੀ। ਸਰਦਾਰੀ ਨਹਿ ਭਈ ਕਦਾਹੀਂ।...*
*ਇਨ ਹੀ ਕੋ ਸਰਦਾਰ ਬਨਾਵੋਂ। ਤਬੈ ਗੁਬਿੰਦ ਸਿੰਘ ਨਾਮ ਸਦਾਵੋਂ॥੭॥*

ਮਨੁੱਖ ਦੀ ਹੋਂਦ-ਹਸਤੀ ਦਾ ਅਹਿਸਾਸ ਕਰਾਉਣ ਹਿੱਤ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਫੁਰਮਾਇਆ:

*ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥*
*(ਪੰਨਾ ੩੭੪)*

ਧਰਮ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਕਰਨ ਦਾ ਰਸਤਾ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦੀ ਦੇ ਕੇ ਵਿਖਾਇਆ ਅਤੇ 'ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ' ਨੂੰ ਪ੍ਰਤੱਖ ਰੂਪ ਵਿਚ ਦਿਖਾ ਦਿੱਤਾ। ਸੰਤ-ਸਿਪਾਹੀ ਦੀ ਘਾੜਤ, ਸੰਪੂਰਨਤਾ ਅਤੇ ਨਮੂਨਾ ੧੬੯੯ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਜਗਤ ਦੇ ਸਾਹਮਣੇ ਪੇਸ਼ ਕਰ ਦਿੱਤਾ। ਇਹ ਧਾਰਮਿਕ ਅਤੇ ਸਮਾਜਿਕ ਤੌਰ ਉੱਤੇ ਇਕ ਮੁਕੰਮਲ ਇਨਕਲਾਬ ਸੀ।

ਇਸ ਮੁਕੰਮਲ ਕ੍ਰਾਂਤੀ ਨੂੰ ਸਿਖਰ ਉੱਤੇ ਪਹੁੰਚਾਉਣ ਹਿੱਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਾਰਾ ਸਰਬੰਸ ਹੀ ਕੁਰਬਾਨ ਕਰ ਦਿੱਤਾ। ਲਿਹਾਜ਼ਾ ਸਿੱਖ ਕੌਮ ਦਾ ਇਤਿਹਾਸ ਹਰ ਪੱਖੋਂ ਸੰਸਾਰ ਦੇ ਇਤਿਹਾਸ ਨਾਲੋਂ ਬੇਜੋੜ, ਨਿਰਾਲਾ, ਅਦੁੱਤੀ ਅਤੇ ਲਾਮਿਸਾਲ ਹੈ।

ਇਨਕਲਾਬੀ, ਕ੍ਰਾਂਤੀਕਾਰੀ ਵਿਚਾਰਧਾਰਾ ਨੇ ਸਿੱਖ ਕੌਮ ਵਿਚ ਅਨੇਕਾਂ ਮਹਾਨ ਯੋਧੇ, ਸੂਰਮੇ, ਮਹਾਂਬਲੀ, ਸੂਰਬੀਰ ਅਤੇ ਮਰਦ-ਏ-ਮੈਦਾਨ ਪੈਦਾ ਕੀਤੇ ਜਿਨ੍ਹਾਂ ਨੇ ਦੇਸ਼ ਦੀ ਕਾਇਆ ਕਲਪ ਕਰ ਦਿੱਤੀ ਅਤੇ ਅਸਚਰਜ ਕਿਸਮ ਦਾ ਇਤਿਹਾਸ ਸਿਰਜਿਆ। ਉਨ੍ਹਾਂ ਅਣਹੋਣੀ ਨੂੰ ਹੋਣੀ ਵਿਚ ਅਤੇ ਅਸੰਭਵ ਨੂੰ ਸੰਭਵ ਵਿਚ ਤਬਦੀਲ ਕਰ ਦਿੱਤਾ ਅਤੇ ਆਪਣੇ ਮਹਾਨ ਕ੍ਰਾਂਤੀਕਾਰੀ ਕਾਰਨਾਮਿਆਂ ਰਾਹੀਂ ਸਾਰੇ ਜ਼ਮਾਨੇ ਨੂੰ ਅਸਚਰਜ ਕਰ ਦਿੱਤਾ। ਅਜਿੱਤ ਸਮਝੇ ਜਾਂਦੇ ਮੁਗ਼ਲਾਂ-ਅਫਗਾਨਾਂ ਨੂੰ ਧੂਲ ਚਟਾ ਕੇ ਉਨ੍ਹਾਂ ਨੂੰ ਜ਼ਾਲਮ, ਜਾਬਰ ਅਤੇ ਜ਼ੁਲਮੀ ਹਾਕਮਾਂ ਤੋਂ ਸਿੱਖ ਕੌਮ ਦੇ ਗ਼ੁਲਾਮ ਬਣਾ ਕੇ ਦਿਖਾ ਦਿੱਤਾ। ਇਸ ਲੇਖ ਵਿਚ ਅਜਿਹੇ ਹੀ ਮਹਾਨ ਯੋਧੇ, ਮਰਦ-ਏ-ਮੈਦਾਨ, ਸੂਰਬੀਰ, ਬਚਨ ਕੇ ਬਲੀ, ਸੰਤ-ਸਿਪਾਹੀ, ਘੋੜੇ ਦੇ ਸ਼ਾਹ ਸਵਾਰ, ਤੇਗ ਦੇ ਧਨੀ, ਅਤਿ ਨਿਮਰ ਪ੍ਰੰਤੂ ਪੂਰਨ ਤੌਰ 'ਤੇ ਦ੍ਰਿੜ੍ਹ ਸੰਕਲਪ ਮਨੁੱਖ ਜਥੇਦਾਰ ਅਕਾਲੀ ਫੂਲਾ ਸਿੰਘ ਦੇ ਜੀਵਨ ਉੱਤੇ ਸੰਖੇਪ ਜਿਹੀ ਝਾਤ ਪਾਉਣ ਦਾ ਨਿਗੂਣਾ ਯਤਨ ਕਰ ਰਹੇ ਹਾਂ।

ਅਕਾਲੀ ਫੂਲਾ ਸਿੰਘ ਇਕ ਸੱਚਾ-ਸੁੱਚਾ ਗੁਰੂ ਕਾ ਸਿੱਖ, ਮਰਜੀਵੜਾ, ਪਰਉਪਕਾਰੀ, ਨੇਕ, ਤਿਆਗੀ, ਧੁੰਨ ਦਾ ਪੱਕਾ, ਫੌਜਾਂ ਦਾ ਜਰਨੈਲ, ਗੁਰੂ-ਘਰ ਦਾ ਅਨਿੰਨ ਸੇਵਕ, ਆਤਮਕ ਤੌਰ 'ਤੇ ਸੁਤੰਤਰ, ਨਿਰਭੈ ਅਤੇ ਨਿਰਵੈਰ ਯੋਧਾ ਅਤੇ ਆਪਣਾ ਧਰਮ-ਫਰਜ਼ ਪਾਲਣ ਵਾਲਾ, ਅਰਦਾਸ ਉੱਤੇ ਸਾਬਤ-ਕਦਮੀ ਹੋ ਕੇ ਪਹਿਰਾ ਦੇਣ ਵਾਲਾ ਸੀ। ਅਕਾਲੀ ਫੂਲਾ ਸਿੰਘ ਨੇ ਆਪਣੇ ਕਰਤੱਬਾਂ ਅਤੇ ਕਾਰਨਾਮਿਆਂ ਰਾਹੀਂ ਅਜਿਹਾ ਇਤਿਹਾਸ ਸਿਰਜਿਆ ਜਿਹੜਾ ਹਮੇਸ਼ਾਂ-ਹਮੇਸ਼ਾਂ ਲਈ ਵੱਖ-ਵੱਖ ਖੇਤਰਾਂ ਵਿਚ ਵਿਚਰਨ ਵਾਲੇ ਸਿੱਖ ਰਾਜਤੰਤਰ ਤੇ ਧਾਰਮਿਕ ਨੇਤਾਵਾਂ ਅਤੇ ਸਮਾਜ-ਸੇਵਕਾਂ ਲਈ ਚਾਨਣ-ਮੁਨਾਰੇ ਦਾ ਕੰਮ ਦਿੰਦਾ ਰਹੇਗਾ।

ਅਕਾਲੀ ਫੂਲਾ ਸਿੰਘ ਦਾ ਜਨਮ ੧੮੧੮ ਬਿਕ੍ਰਮੀ (ਸੰਨ ੧੭੬੧) ਵਿਚ ਹੋਇਆ ਮੰਨਿਆ ਜਾਂਦਾ ਹੈ। ਆਪ ਦੇ ਪਿਤਾ ਸ. ਈਸ਼ਰ ਸਿੰਘ ਨਿਸ਼ਾਨਾਂ ਵਾਲੀ ਮਿਸਲ ਦੇ ਨਾਲ ਸੰਬੰਧਿਤ ਯੋਧੇ ਸਨ। ਇਹ ਲਹਿਰਾਗਾਗਾ ਅਤੇ ਮੂਣਕ ਦੇ ਵਿਚਕਾਰ ਲੇਲ੍ਹ ਕਲਾਂ ਦੇ ਕੋਲ ਇਕ ਛੋਟੇ ਜਿਹੇ ਪਿੰਡ ਸ਼ੀਹਾਂ ਦੇ ਰਹਿਣ ਵਾਲੇ ਸਨ। ਉਨ੍ਹਾਂ ਦੀ ਅਰਧੰਗਣੀ (ਅਕਾਲੀ ਫੂਲਾ ਸਿੰਘ ਜੀ ਦੀ ਮਾਤਾ) ਵੀ ਸਿੱਖੀ ਸਿਦਕ ਵਾਲੀ ਅਤੇ ਪੰਥਕ ਸੇਵਾ ਵਿਚ ਤਤਪਰ ਰਹਿਣ ਵਾਲੀ ਸੀ ਜਿਨ੍ਹਾਂ ਦੀ ਕੁੱਖੋਂ ਅਕਾਲੀ ਫੂਲਾ ਸਿੰਘ ਦਾ ਜਨਮ ਹੋਇਆ। ਅਜੇ ੧ ਸਾਲ ਹੀ ਬੀਤਿਆ ਸੀ ਕਿ ਬਿਕ੍ਰਮੀ ੧੮੧੯ (ਸੰਨ ੧੭੬੨) ਵਿਚ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ 'ਤੇ ਅਠਵਾਂ ਹਮਲਾ ਕਰ ਦਿੱਤਾ। ਇਹ ਹਮਲਾ ਉਸ ਨੇ ਵਿਸ਼ੇਸ਼ ਕਰ ਕੇ ਸਿੱਖ ਸ਼ਕਤੀ ਨੂੰ ਕੁਚਲਣ ਲਈ ਹੀ ਕੀਤਾ ਸੀ। ਸਿੰਘਾਂ ਦੇ ਸਾਰੇ ਜਥੇ

ਉਸ ਵੇਲੇ ਮਲੇਰਕੋਟਲੇ ਦੇ ਨੇੜੇ ਕੁੱਪ ਰੋਹੀੜਾ ਵਿਖੇ ਇਕੱਠੇ ਹੋਏ ਸਨ ਜੋ ਰਾਜਸਥਾਨ ਨੂੰ ਵਹੀਰ ਰੂਪ ਵਿਚ ਜਾਂਦਿਆਂ ਰਸਤੇ ਵਿਚ ਵਿਸ਼ਰਾਮ ਲਈ ਰੁਕੇ ਸਨ। ਇੱਥੇ ਅਬਦਾਲੀ, ਸੂਬਾ ਸਰਹੰਦ, ਮਲੇਰਕੋਟਲਾ, ਰਾਏਕੋਟ ਅਤੇ ਲੁਧਿਆਣਾ ਦੇ ਨਵਾਬਾਂ ਦੀਆਂ ਫੌਜਾਂ ਦੀ ਸਾਂਝੀ ਭਾਰੀ ਕੁਮਕ ਨੇ ਸਿੱਖਾਂ ਨੂੰ ਆ ਘੇਰਿਆ। ਖੂਨ-ਡੋਲ੍ਹਵੀਂ ਗਹਿਗੱਚ ਲੜਾਈ ਹੋਈ ਜਿਸ ਵਿਚ ਤਕਰੀਬਨ ੩੦ ਹਜ਼ਾਰ ਸਿੰਘ, ਸਿੰਘਣੀਆਂ ਅਤੇ ਭੁਝੰਗੀ ਸ਼ਹੀਦ ਹੋ ਗਏ। ਸਿੱਖ ਇਤਿਹਾਸ ਵਿਚ ਇਸ ਨੂੰ 'ਵੱਡਾ ਘੱਲੂਘਾਰਾ' ਕਰ ਕੇ ਜਾਣਿਆ ਜਾਂਦਾ ਹੈ। ਇਸੇ ਜੰਗ ਵਿਚ ਹੀ ਅਕਾਲੀ ਫੂਲਾ ਸਿੰਘ ਦੇ ਪਿਤਾ ਜਥੇਦਾਰ ਈਸ਼ਰ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ। ਸਮੇਂ ਸਿਰ ਇਲਾਜ ਨਾ ਹੋਣ ਕਰਕੇ ਉਹ ਕੁਝ ਦਿਨਾਂ ਬਾਅਦ ਅਕਾਲ ਚਲਾਣਾ ਕਰ ਗਏ ਪਰੰਤੂ ਆਪਣੀ ਹਾਲਤ ਨੂੰ ਭਾਪਦਿਆਂ ਉਨ੍ਹਾਂ ਨੇ ਸਰੀਰ ਛੱਡਣ ਤੋਂ ਪਹਿਲਾਂ ਹੀ ਅਕਾਲੀ ਫੂਲਾ ਸਿੰਘ ਦੀ ਸਾਂਭ-ਸੰਭਾਲ ਦੀ ਜ਼ਿੰਮੇਵਾਰੀ ਆਪਣੇ ਇਕ ਸਾਥੀ ਭਾਈ ਨਰੈਣ ਸਿੰਘ ਨੂੰ ਸੌਂਪ ਦਿੱਤੀ।

ਭਾਈ ਨਰੈਣ ਸਿੰਘ ਨੇ ਬਾਲਕ ਫੂਲਾ ਸਿੰਘ ਨੂੰ ਬਚਪਨ ਵਿਚ ਧਾਰਮਿਕ ਵਿੱਦਿਆ ਦੇਣੀ ਅਰੰਭ ਕੀਤੀ। ਉਹ ਵਿਲੱਖਣ ਤੇ ਤੀਖਣ ਬੁੱਧੀ ਵਾਲਾ ਬਾਲਕ ਸੀ। ੧੦ ਸਾਲ ਦੀ ਉਮਰ ਵਿਚ ਹੀ ਉਸ ਨੇ ਨਿੱਤਨੇਮ ਦੀਆਂ ਬਾਣੀਆਂ, ਸਵੱਈਏ ਤੇ ਅਕਾਲ ਉਸਤਤਿ ਆਦਿ ਬਾਣੀਆਂ ਕੰਠ ਕਰ ਲਈਆਂ ਸਨ। ਜਿੰਨਾ ਵੀ ਸਮਾਂ ਉਸ ਨੂੰ ਮਿਲਦਾ ਸੀ ਉਹ ਗੁਰਬਾਣੀ ਦਾ ਪਾਠ ਕਰਨ ਵਿਚ ਹੀ ਖਰਚ ਕਰਦਾ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਸਿੱਖਾਂ ਨੂੰ ਸ਼ਾਸਤਰ ਅਤੇ ਸ਼ਸਤਰ ਦਾ ਧਨੀ ਬਣਾਉਣ ਦੀ ਪਰੰਪਰਾ ਕਾਇਮ ਹੋ ਗਈ ਸੀ। ਹਰ ਇਕ ਸਿੱਖ ਬੱਚੇ ਲਈ ਧਾਰਮਿਕ ਵਿੱਦਿਆ ਦੇ ਨਾਲ-ਨਾਲ ਸ਼ਸਤਰ ਵਿੱਦਿਆ ਵੀ ਜ਼ਰੂਰੀ ਹੁੰਦੀ ਸੀ। ਇਸੇ ਪਰੰਪਰਾ ਅਨੁਸਾਰ ਜਦੋਂ ਅਕਾਲੀ ਫੂਲਾ ਸਿੰਘ ਕਿਸ਼ੋਰ ਅਵਸਥਾ ਵਿਚ ਦਾਖ਼ਲ ਹੋਇਆ ਤਾਂ ਬਾਬਾ ਨਰੈਣ ਸਿੰਘ ਨੇ ਉਸ ਨੂੰ ਸ਼ਸਤਰਾਂ ਦਾ ਅਭਿਆਸ ਕਰਵਾਉਣਾ ਵੀ ਸ਼ੁਰੂ ਕਰ ਦਿੱਤਾ। ਜਵਾਨ ਹੋਣ ਤਕ ਅਕਾਲੀ ਫੂਲਾ ਸਿੰਘ ਗੁਰਮਤਿ ਅਤੇ ਸ਼ਸਤਰ-ਵਿੱਦਿਆ ਵਿਚ ਪ੍ਰਬੀਨ ਅਤੇ ਘੋੜ-ਸਵਾਰੀ ਵਿਚ ਪੂਰੀ ਤਰ੍ਹਾਂ ਨਿਪੁੰਨ ਹੋ ਗਿਆ। ਇਸ ਤੋਂ ਇਲਾਵਾ ਜੰਗੀ ਪੈਂਤੜਿਆਂ ਵਿਚ ਮੁਹਾਰਤ ਹਾਸਲ ਹੋਣ ਕਰ ਕੇ ਯੁੱਧ-ਵਿੱਦਿਆ ਦਾ ਵੀ ਉਸ ਨੂੰ ਪੂਰਾ ਗਿਆਨ ਸੀ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਅਰੰਭੀ ਯੁੱਧ ਅਭਿਆਸ ਕਰਵਾਉਣ ਦੀ ਪਰੰਪਰਾ ਅਨੁਸਾਰ ਬਾਬਾ ਨਰੈਣ ਸਿੰਘ ਆਪਣੇ ਸਾਰੇ ਵਿਦਿਆਰਥੀਆਂ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਜੰਗੀ ਅਭਿਆਸ ਵੀ ਕਰਵਾਉਂਦੇ ਸਨ।

ਅਕਾਲੀ ਫੂਲਾ ਸਿੰਘ ਨੇ ਅਜੇ ਜਵਾਨੀ ਵਿਚ ਪੈਰ ਧਰਿਆ ਹੀ ਸੀ ਕਿ ਉਸ ਦੀ ਬਿਰਧ ਮਾਤਾ ਪੌੜੀ ਤੋਂ ਡਿੱਗ ਕੇ ਅਕਾਲ ਚਲਾਣਾ ਕਰ ਗਈ। ਮਾਤਾ ਨੇ ਆਖਰੀ ਸਮੇਂ ਆਪਣੇ ਪੁੱਤਰ ਦਾ ਹੱਥ ਫੜ ਕੇ ਉਸ ਨੂੰ ਸਿੱਖੀ ਵਿਚ ਪਰਪੱਕ ਰਹਿਣ ਦੀ ਤੇ ਤਨ-

ਮਨ-ਧਨ ਨਾਲ ਪੰਥ ਦੀ ਸੇਵਾ ਵਿਚ ਲੱਗੇ ਰਹਿਣ ਦੀ ਤਾਕੀਦ ਕੀਤੀ। ਅੱਜ ਖਾਲਸਾ ਪੰਥ ਵਿਚ ਅਜਿਹੀਆਂ ਵਿਰਲੀਆਂ ਹੀ ਮਾਂਵਾਂ ਹਨ। ਅਕਾਲੀ ਫੂਲਾ ਸਿੰਘ ਨੇ ਆਪਣੀ ਪੂਜਨੀਕ ਮਾਤਾ ਦੇ ਅੰਤਮ ਸਸਕਾਰ ਤੋਂ ਵਿਹਲੇ ਹੋ ਕੇ ਆਪਣਾ ਜੀਵਨ ਪੰਥ ਦੀ ਸੇਵਾ ਵਿਚ ਲਾਉਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਸਭ ਤੋਂ ਪਹਿਲਾਂ ਬਾਬਾ ਨਰੈਣ ਸਿੰਘ ਦੇ ਡੇਰੇ ਜਾ ਕੇ ਅਕਾਲੀ ਸ਼ਸਤਰ-ਬਸਤਰ ਪਹਿਨ ਲਏ ਤੇ ਸਿੰਘ ਸਜ ਕੇ ਤਿਆਰ-ਬਰ-ਤਿਆਰ ਹੋ ਗਏ। ਇਸ ਸੰਪ੍ਰਦਾ ਦੀ ਮਰਯਾਦਾ ਅਨੁਸਾਰ ਉਨ੍ਹਾਂ ਨੇ ਆਪਣਾ ਘਰ-ਬਾਰ ਤੇ ਜ਼ਮੀਨ-ਜਾਇਦਾਦ ਪਿੰਡ ਵਾਲਿਆਂ ਦੇ ਹਵਾਲੇ ਕਰ ਦਿੱਤੀ ਅਤੇ ਪੰਥ ਦੀ ਸੇਵਾ ਹਿੱਤ ਸਭ ਝੰਜਟਾਂ ਤੋਂ ਵਿਹਲੇ ਹੋ ਗਏ। ਉਨ੍ਹਾਂ ਅੱਗੇ ਇਹ ਸਿਧਾਂਤ ਸਪੱਸ਼ਟ ਸੀ ਕਿ ਸਿਰ ਦਿੱਤੇ ਬਗੈਰ ਧਰਮ ਨੂੰ ਬਚਾਇਆ ਨਹੀਂ ਜਾ ਸਕਦਾ। ਇਹ ਪਰੰਪਰਾ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਹੀ ਅਰੰਭ ਹੋਈ ਸੀ। ਬਾਬਾ ਨਰੈਣ ਸਿੰਘ ਦੇ ਜਥੇ ਨਾਲ ਰਲ ਕੇ ਆਪ ਸ੍ਰੀ ਅਨੰਦਪੁਰ ਸਾਹਿਬ ਆ ਬਿਰਾਜੇ। ਬਾਬਾ ਨਰੈਣ ਸਿੰਘ ਦਾ ਜਥਾ ਸ਼ਹੀਦਾਂ ਦੀ ਮਿਸਲ ਦਾ ਅੰਸ਼ ਸੀ ਇਸ ਲਈ ਅਕਾਲੀ ਫੂਲਾ ਸਿੰਘ ਵੀ ਸ਼ਹੀਦਾਂ ਦੀ ਮਿਸਲ ਵਿਚ ਸ਼ਾਮਲ ਹੋ ਗਏ ਸਨ। ਇਸ ਮਿਸਲ ਵਿਚ ਰਹਿੰਦਿਆਂ ਆਪ ਨੂੰ ਕਈ ਵਾਰ ਕਰਤੱਬ ਵਿਖਾਉਣ ਦਾ ਸਮਾਂ ਮਿਲਿਆ। ਅਕਾਲੀ ਫੂਲਾ ਸਿੰਘ ਦੀ ਸਿਆਣਪ, ਦ੍ਰਿੜ੍ਹਤਾ, ਦਲੇਰੀ ਅਤੇ ਸਿੱਖੀ ਸਿਦਕ ਕਾਰਨ ਬਾਬਾ ਨਰੈਣ ਸਿੰਘ ਤੋਂ ਬਾਅਦ ਅਕਾਲੀ ਫੂਲਾ ਸਿੰਘ ਉਨ੍ਹਾਂ ਦੇ ਜਥੇ ਦੇ ਜਥੇਦਾਰ ਥਾਪੇ ਗਏ। ਉਦੋਂ ਇਨ੍ਹਾਂ ਦੀ ਉਮਰ ਲੱਗਭਗ ੩੦ ਕੁ ਵਰ੍ਹਿਆਂ ਦੀ ਹੋਵੇਗੀ। ਇਹ ਉਹ ਸਮਾਂ ਸੀ ਜਦੋਂ ਮਿਸਲਾਂ ਨੇ ਪੰਜਾਬ ਦੇ ਵੱਖ-ਵੱਖ ਹਿੱਸਿਆਂ ਵਿਚ ਆਪਣਾ ਅਧਿਕਾਰ ਜਮਾਉਣਾ ਸ਼ੁਰੂ ਕਰ ਦਿੱਤਾ ਸੀ। ਸ਼ਹੀਦਾਂ ਦੀ ਮਿਸਲ ਦੇ ਕਬਜ਼ੇ ਵਿਚ ਸ਼ਾਹਜਾਦਪੁਰ, ਮਾਜਰੀ, ਕੇਸਰੀ ਆਦਿ ਦੇ ਇਲਾਕੇ ਸਨ। ਇਸ ਮਿਸਲ ਦਾ ਸਰਦਾਰ ਭਾਈ ਕਰਮ ਸਿੰਘ ਸੀ। ੧੮੫੧ ਬਿਕ੍ਰਮੀ ਵਿਚ ਉਸ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਸ. ਗੁਲਾਬ ਸਿੰਘ ਮਿਸਲਦਾਰ ਬਣਿਆ। ੧੭੯੯ ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ’ਤੇ ਕਬਜ਼ਾ ਕਰ ਕੇ ਸਿੱਖ ਰਾਜ ਦੀ ਬੁਨਿਆਦ ਰੱਖੀ। ਸ਼ਹੀਦਾਂ ਦੀ ਮਿਸਲ ਦਾ ਸਰਦਾਰ ਗੁਲਾਬ ਸਿੰਘ ਬਹੁਤ ਚੰਗਾ ਸੂਝਵਾਨ ਪ੍ਰਬੰਧਕ ਨਹੀਂ ਸੀ। ਅਕਾਲੀ ਫੂਲਾ ਸਿੰਘ ਆਪਣੇ ਆਪ ਨੂੰ ਸਮੁੱਚੇ ਪੰਥ ਦੇ ਸੇਵਾਦਾਰ ਸਮਝਦੇ ਸਨ ਇਸ ਲਈ ੧੮੫੭ ਬਿਕ੍ਰਮੀ ਅਰਥਾਤ ੧੮੦੦ ਈਸਵੀ ਵਿਚ ਉਹ ਆਪਣੇ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਦੀ ਸੇਵਾ ਵਿਚ ਪਹੁੰਚ ਗਏ। ੧੮੫੮ ਬਿਕ੍ਰਮੀ ਅਰਥਾਤ ੧੮੦੧ ਈਸਵੀ ਨੂੰ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ’ਤੇ ਚੜ੍ਹਾਈ ਕੀਤੀ ਤਾਂ ਅਕਾਲੀ ਫੂਲਾ ਸਿੰਘ ਦੋਵਾਂ ਧਿਰਾਂ ਦੇ ਵਿਚਕਾਰ ਖੜ੍ਹੇ ਹੋ ਗਏ। ਸਿੱਖਾਂ ਨੂੰ ਸਿੱਖਾਂ ਨਾਲ ਲੜਨ ਤੋਂ ਰੋਕਿਆ ਅਤੇ ਮਿਸਲ ਦੇ ਸਰਦਾਰਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੁਲ੍ਹਾ ਕਰਵਾ ਦਿੱਤੀ। ਮਹਾਰਾਜਾ ਸਾਹਿਬ ਨੇ ਜਿੱਥੇ ਭੰਗੀ ਸਰਦਾਰਾਂ ਨੂੰ ਬਹੁਤ ਸਾਰੀ ਜਾਗੀਰ ਦੇ ਦਿੱਤੀ ਉੱਥੇ

ਅਕਾਲੀ ਜਥੇ ਦੇ ਨਾਂ ਵੀ ਜਾਗੀਰ ਲਾਈ। ੧੮੬੪ ਬਿਕ੍ਰਮੀ ਅਰਥਾਤ ੧੮੦੭ ਈਸਵੀ ਵਿਚ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਸਮੇਤ ਕਸੂਰ ਦੀ ਜੰਗ ਵਿਚ ਮਹਾਰਾਜਾ ਸਾਹਿਬ ਦੀ ਸਹਾਇਤਾ ਕੀਤੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਨਿਹੰਗ ਸਿੰਘਾਂ ਨੇ ਕਸੂਰ ਦੀ ਜੰਗ ਵਿਚ ਜੋ ਜੌਹਰ ਵਿਖਾਏ ਉਸ ਨਾਲ ਮਹਾਰਾਜਾ ਸਾਹਿਬ ਦੇ ਮਨ ਉਤੇ ਅਕਾਲੀ ਸਿੰਘਾਂ ਦੀ ਬਹਾਦਰੀ ਦਾ ਸਿੱਕਾ ਬੈਠ ਗਿਆ। ਉਨ੍ਹਾਂ ਨੇ ਅਕਾਲੀ ਜਥੇ ਦੇ ਲੰਗਰ ਦੀ ਸੇਵਾ ਲਈ ਹੋਰ ਜਾਗੀਰ ਵਧਾ ਦਿੱਤੀ। ਇਸ ਕਰ ਕੇ ਉਨ੍ਹਾਂ ਦੇ ਜਥੇ ਦੀ ਗਿਣਤੀ ਵਿਚ ਦਿਨੋ-ਦਿਨ ਵਾਧਾ ਹੋਣ ਲੱਗ ਪਿਆ। ਹੁਣ ਇਹ ਮਿਸਲ ਇਕ ਮਜ਼ਬੂਤ ਬਾਹੂਬਲ ਵਾਲੀ ਅਤੇ ਸ਼ਕਤੀਸ਼ਾਲੀ ਫੌਜ ਹੀ ਬਣ ਗਈ ਸੀ ਜਿਸ ਤੋਂ ਸਾਰੇ ਹੀ ਭੈ ਖਾਣ ਲੱਗ ਪਏ ਸਨ।

ਸਤਲੁਜ ਦੇ ਦੱਖਣ ਵੱਲ ਦੀਆਂ ਫੂਲਕੀਆਂ ਸਿੱਖ ਰਿਆਸਤਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਸ਼ਕਤੀ ਨੂੰ ਵਧਦਿਆਂ ਦੇਖ ਕੇ ਅੰਗਰੇਜ਼ ਸਰਕਾਰ ਦੀ ਸ਼ਰਨ ਲੈ ਲਈ। ਅੰਗਰੇਜ਼ ਸਰਕਾਰ ਮਹਾਰਾਜਾ ਰਣਜੀਤ ਸਿੰਘ ਨੂੰ ਦੱਖਣੀ ਸੀਮਾ ਸਤਲੁਜ ਤਕ ਹੀ ਸੀਮਤ ਰੱਖਣਾ ਚਾਹੁੰਦੀ ਸੀ। ਇਸ ਮੰਤਵ ਲਈ ਮਹਾਰਾਜੇ ਨਾਲ ਗੱਲਬਾਤ ਕਰਨ ਵਾਸਤੇ ਮਿਸਟਰ ਮਿਟਕਾਫ਼ ਨੂੰ ਭੇਜਿਆ ਗਿਆ। ੧੧ ਸਤੰਬਰ, ੧੮੦੮ ਈ: ਨੂੰ ਮਿਸਟਰ ਮਿਟਕਾਫ਼ ਮਹਾਰਾਜਾ ਸਾਹਿਬ ਨੂੰ ਕਸੂਰ ਵਿਖੇ ਮਿਲਿਆ। ਮਹਾਰਾਜਾ ਰਣਜੀਤ ਸਿੰਘ ਸਤਲੁਜ ਪਾਰ ਪੂਰਬ-ਦੱਖਣ ਵੱਲ ਦਰਿਆ ਜਮਨਾ ਨੂੰ ਸਿੱਖ ਰਾਜ ਦੀ ਹੱਦ ਬਣਾਉਣਾ ਚਾਹੁੰਦੇ ਸਨ। ਇਸ ਲਈ ਉਹ ਕਾਫੀ ਦੇਰ ਤਕ ਮਿਸਟਰ ਮਿਟਕਾਫ਼ ਨਾਲ ਕੋਈ ਪੱਕਾ ਸਮਝੌਤਾ ਕਰਨ ਤੋਂ ਟਲਦੇ ਰਹੇ। ਉਨ੍ਹਾਂ ਨੇ ਸਤਲੁਜ ਤੋਂ ਪਾਰ ਹਮਲਾ ਕਰ ਕੇ ਕਈ ਇਲਾਕੇ ਵੀ ਆਪਣੇ ਕਬਜ਼ੇ ਵਿਚ ਕਰ ਲਏ ਸਨ। ਉੱਧਰ ਯੂਨਾਨੀ ਸ਼ਕਤੀਸ਼ਾਲੀ ਜਰਨੈਲ ਨੈਪੋਲੀਅਨ ਦੀ ਨਿੱਤ ਵਧਦੀ ਸ਼ਕਤੀ ਤੋਂ ਵੀ ਅੰਗਰੇਜ਼ ਭੈਭੀਤ ਸਨ, ਇਸ ਲਈ ਕੂਟਨੀਤੀ ਅਧੀਨ ਅੰਗਰੇਜ਼ ਵਕਤੀ ਤੌਰ ਉੱਤੇ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਕਰ ਕੇ ਉਸ ਨੂੰ ਅੱਗੇ ਵਧਣ ਤੋਂ ਰੋਕਣ ਅਤੇ ਉਸ ਦਾ ਸਹਿਯੋਗ ਪ੍ਰਾਪਤ ਕਰ ਕੇ ਨੈਪੋਲੀਅਨ ਦਾ ਮੁਕਾਬਲਾ ਕਰਨ ਲਈ ਵਿਉਂਤਬੰਦੀ ਕਰ ਰਹੇ ਸਨ। ਅਚਾਨਕ ਨੈਪੋਲੀਅਨ ਦੇ ਮਰਨ ਤੋਂ ਬਾਅਦ ਅੰਗਰੇਜ਼ਾਂ ਦੇ ਹੌਂਸਲੇ ਵਧ ਗਏ ਸਨ। ਉੱਧਰ ਪੂਰਬੀ ਰਿਆਸਤਾਂ (ਫੂਲਕੀਆਂ) ਆਪਣੇ ਭਰਾਵਾਂ ਨਾਲ ਰਲ ਕੇ ਰਾਜ ਕਰਨ ਦੀ ਥਾਂ ਅੰਗਰੇਜ਼ਾਂ ਦੀ ਗ਼ੁਲਾਮੀ ਕਬੂਲ ਕਰ ਬੈਠੀਆਂ ਸਨ ਜਿਸ ਫਲਸਰੂਪ ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਇਰਾਦਾ ਬਦਲਣਾ ਪਿਆ ਤੇ ਉਹ ਸਤਲੁਜ ਪਾਰ ਕਰ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਇੱਥੇ ਹੀ ਮਿਟਕਾਫ਼ ਉਨ੍ਹਾਂ ਨੂੰ ਫਿਰ ਆ ਕੇ ਮਿਲਿਆ। ਇਹ ਮੁਸਲਮਾਨਾਂ ਦੇ ਤਾਜੀਆ ਦੇ ਦਿਨ ਸਨ। ਮਿਟਕਾਫ ਦੇ ਸਿਪਾਹੀਆਂ ਵਿਚ ਇਕ ਪਲਟਨ ਸ਼ੀਆ ਮੁਸਲਮਾਨਾਂ ਦੀ ਵੀ ਸੀ। ਉਨ੍ਹਾਂ ਨੇ ਧੂਮ-ਧਾਮ ਨਾਲ ਸ੍ਰੀ ਅੰਮ੍ਰਿਤਸਰ ਵਿਚ ਤਾਜੀਆ ਕੱਢਿਆ।

ਜਦੋਂ ਉਹ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਆਏ ਤਾਂ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕਾਂ-ਸੇਵਾਦਾਰਾਂ ਨੇ ਉਨ੍ਹਾਂ ਨੂੰ ਸ਼ੋਰ ਮਚਾਉਣ ਤੋਂ ਰੋਕਿਆ ਕਿਉਂਕਿ ਉਸ ਸਮੇਂ ਸ੍ਰੀ ਅਕਾਲ ਤਖਤ ਉੱਤੇ ਧਾਰਮਿਕ ਸਮਾਗਮ ਚੱਲ ਰਿਹਾ ਸੀ। ਤਾਜੀਆ ਦੇ ਸ਼ੋਰ ਕਾਰਨ ਇਸ ਵਿਚ ਵਿਘਨ ਪੈਂਦਾ ਸੀ। ਇਸ 'ਤੇ ਸਿੱਖਾਂ ਨਾਲ ਉਨ੍ਹਾਂ ਦਾ ਝਗੜਾ ਹੋ ਗਿਆ। ਅਕਾਲੀ ਫੂਲਾ ਸਿੰਘ ਨੂੰ ਜਦੋਂ ਖ਼ਬਰ ਹੋਈ ਤਾਂ ਉਹ ਵੀ ਕੁਝ ਅਕਾਲੀਆਂ ਨੂੰ ਨਾਲ ਲੈ ਕੇ ਪਹੁੰਚ ਗਏ। ਦੋਵੇਂ ਪਾਸਿਓਂ ਤਲਵਾਰਾਂ ਤੇ ਗੋਲੀਆਂ ਚੱਲਣ ਲੱਗੀਆਂ। ਮਹਾਰਾਜਾ ਰਣਜੀਤ ਸਿੰਘ ਨੂੰ ਇਸ ਘਟਨਾ ਦੀ ਸੂਚਨਾ ਦਿੱਤੀ ਗਈ ਤਾਂ ਉਨ੍ਹਾਂ ਨੇ ਆਪ ਆ ਕੇ ਲੜਾਈ ਬੰਦ ਕਰਵਾਈ ਅਤੇ ਮਿਸਟਰ ਮਿਟਕਾਫ਼ ਨੂੰ ਸਿੱਖਾਂ ਦੀ ਧਾਰਮਿਕ ਭਾਵਨਾ ਤੋਂ ਜਾਣੂ ਕਰਵਾ ਕੇ ਸ਼ਾਂਤ ਕੀਤਾ। ਉਸ ਸਮੇਂ ਸਤਲੁਜ ਪਾਰ ਦੀਆਂ ਫੂਲਕੀਆਂ ਰਿਆਸਤਾਂ ਜੇ ਅੰਗਰੇਜ਼ਾਂ ਦੀ ਅਧੀਨਗੀ ਕਬੂਲਣ ਦੀ ਥਾਂ ਆਪਣੇ ਭਰਾਵਾਂ ਨਾਲ ਮਿਲ ਕੇ ਅਜ਼ਾਦੀ ਦਾ ਅਨੰਦ ਮਾਣਦੀਆਂ ਤਾਂ ਪੰਜਾਬ ਦਾ ਹੀ ਨਹੀਂ ਸਗੋਂ ਭਾਰਤ ਦਾ ਇਤਿਹਾਸ ਹੋਰ ਹੋਣਾ ਸੀ।

ਅੰਗਰੇਜ਼ਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਸੰਧੀ ਤੋਂ ਬਾਅਦ ਅਕਾਲੀ ਫੂਲਾ ਸਿੰਘ ੧੮੦੯ ਈ: ਵਿਚ ਦਮਦਮਾ ਸਾਹਿਬ ਆ ਗਏ। ਇਸ ਇਲਾਕੇ ਵਿਚ ਕੈਪਟਨ ਵਾਈਟ ਹੱਦਬੰਦੀ ਕਾਇਮ ਕਰਨ ਲਈ ਕਛਾਈ ਕਰ ਰਿਹਾ ਸੀ। ਲੋਕਾਂ ਵਿਚ ਅਫਵਾਹ ਫੈਲ ਗਈ ਕਿ ਅੰਗਰੇਜ਼ ਪੰਜਾਬ ਦਾ ਨਕਸ਼ਾ ਤਿਆਰ ਕਰ ਰਹੇ ਹਨ। ਉਹ ਥੋੜ੍ਹੇ ਚਿਰ ਵਿਚ ਹੀ ਪੰਜਾਬ 'ਤੇ ਕਬਜ਼ਾ ਕਰ ਲੈਣਗੇ। ਇਸ ਦੀ ਪੜਤਾਲ ਕਰਨ ਲਈ ਅਕਾਲੀ ਜੀ ਆਪਣੇ ਜਥੇ ਸਮੇਤ ਤੁਰ ਪਏ। ਪਿੰਡ ਚਾਉਂਕੇ ਦੇ ਨੇੜੇ ਉਨ੍ਹਾਂ ਨੇ ਕੈਪਟਨ ਵਾਈਟ ਦਾ ਕੈਂਪ ਲੱਗਿਆ ਵੇਖਿਆ ਤਾਂ ਇਸ 'ਤੇ ਹਮਲਾ ਕਰ ਦਿੱਤਾ। ਇਸ ਵਿਚ ਕਈ ਅੰਗਰੇਜ਼ ਮਾਰੇ ਗਏ। ਦਮਦਮਾ ਸਾਹਿਬ ਰਹਿੰਦਿਆਂ ਉਨ੍ਹਾਂ ਨੇ ਮਾਲਵੇ ਦੇ ਪਿੰਡਾਂ ਦਾ ਦੌਰਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਲੋਕਾਂ ਤੋਂ ਜਥੇ ਦੀ ਲੋੜ ਲਈ ਉਹ ਰਸਦ-ਪਾਣੀ ਦੀ ਉਗਰਾਹੀ ਕਰਦੇ। ਅੰਗਰੇਜ਼ਾਂ ਨੂੰ ਉਨ੍ਹਾਂ ਦਾ ਇਸ ਤਰ੍ਹਾਂ ਆਪਣੇ ਇਲਾਕੇ ਵਿਚ ਫਿਰਨਾ ਚੰਗਾ ਨਹੀਂ ਸੀ ਲੱਗਦਾ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ 'ਤੇ ਜ਼ੋਰ ਪਾਇਆ ਕਿ ਅਕਾਲੀ ਫੂਲਾ ਸਿੰਘ ਨੂੰ ਉਨ੍ਹਾਂ ਹਵਾਲੇ ਕੀਤਾ ਜਾਵੇ। ਮਹਾਰਾਜੇ ਨੇ ਉਨ੍ਹਾਂ ਦੀ ਮੰਗ ਪੂਰੀ ਕਰਨ ਦੀ ਥਾਂ ਅਕਾਲੀ ਜੀ ਨੂੰ ਬੇਨਤੀ ਕੀਤੀ ਕਿ ਉਹ ਸਿੱਖ ਰਾਜ ਦੇ ਇਲਾਕੇ ਵਿਚ ਹੀ ਰਹਿਣ ਅਤੇ ਇਸ ਰਾਜ ਦੀ ਮਜ਼ਬੂਤੀ ਲਈ ਸ਼ਕਤੀ ਕੇਂਦ੍ਰਿਤ ਕੀਤੀ ਜਾਵੇ। ਉਨ੍ਹਾਂ ਦੀਆਂ ਲੋੜਾਂ ਦੀ ਪੂਰਤੀ ਸਰਕਾਰ ਕਰੇਗੀ। ਇਸ 'ਤੇ ਅਕਾਲੀ ਫੂਲਾ ਸਿੰਘ ਸ੍ਰੀ ਅੰਮ੍ਰਿਤਸਰ ਜਾ ਬਿਰਾਜੇ। ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਨੂੰ ਅਕਾਲੀ ਸਿੰਘਾਂ ਦਾ ਮੁਖੀ ਮੰਨ ਲਿਆ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਸਾਰਾ ਪ੍ਰਬੰਧ ਉਨ੍ਹਾਂ ਨੂੰ ਸੌਂਪ ਦਿੱਤਾ। ਇਸ ਦੇ ਬਾਵਜੂਦ ਵੀ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਸਾਹਿਬ ਦੀ ਅਧੀਨਗੀ ਕਬੂਲ ਨਹੀਂ ਕੀਤੀ। ਉਹ ਆਪਣੇ ਆਪ ਨੂੰ ਪੰਥ ਦਾ ਸੁਤੰਤਰ ਸੇਵਕ ਹੀ ਸਮਝਦੇ ਸਨ।

ਡੋਗਰਿਆਂ ਨੂੰ ਅਹੁਦੇ ਦੇਣ ਕਰਕੇ ਅਤੇ ਮੋਰਾਂ ਨਾਲ ਸੰਬੰਧ ਰੱਖਣ ਕਰਕੇ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਤਲਬ ਕੀਤਾ ਅਤੇ ਉਨ੍ਹਾਂ ਨੂੰ ਤਾੜਨਾ ਕੀਤੀ। ਇਕ ਬਾਦਸ਼ਾਹ ਜਿਸ ਤੋਂ ਸਾਰਾ ਪੰਜਾਬ ਕੰਬਦਾ ਸੀ ਉਸ ਨੂੰ ਇਕ ਜਥੇਦਾਰ ਦਾ ਸ੍ਰੀ ਅਕਾਲ ਤਖਤ ਸਾਹਿਬ 'ਤੇ ਤਲਬ ਕਰਨਾ ਆਤਮਿਕ ਉਚਤਾ ਦੀ ਅਦੁੱਤੀ ਮਿਸਾਲ ਸੀ। ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਬਾਦਸ਼ਾਹ ਹੁੰਦੇ ਹੋਏ ਉਨ੍ਹਾਂ ਦੇ ਹੁਕਮ ਨੂੰ ਸਿਰ-ਮੱਥੇ ਮੰਨਿਆ ਅਤੇ ਆਪਣੇ ਆਪ ਨੂੰ ਇਕ ਨਿਮਾਣੇ ਸਿੱਖ ਵਜੋਂ ਗੁਰੂ ਸਾਹਿਬ ਦੇ ਤਖਤ ਦੇ ਸਨਮੁੱਖ ਪੇਸ਼ ਕੀਤਾ। ਇਹ ਦੋਵੇਂ ਰੂਪ ਸਿੱਖੀ ਆਦਰਸ਼ ਦੀਆਂ ਉੱਤਮ ਉਦਾਹਰਨਾਂ ਹਨ।

ਮੁਲਤਾਨ 'ਤੇ ਕਬਜ਼ਾ ਕਰਨ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਪਿਸ਼ਾਵਰ ਤੇ ਕਸ਼ਮੀਰ ਨੂੰ ਆਪਣੇ ਰਾਜ ਵਿਚ ਮਿਲਾਉਣਾ ਚਾਹੁੰਦਾ ਸੀ। ਇਹ ਦੋਵੇਂ ਇਲਾਕੇ ਅਫਗਾਨਾਂ ਦੇ ਕਬਜ਼ੇ ਵਿਚ ਕਾਬਲ ਦੇ ਹਾਕਮ ਸ਼ਾਹ ਮਹਿਮੂਦ ਦੇ ਅਧੀਨ ਸਨ। ੧੮੧੮ ਈ: ਵਿਚ ਕਾਬਲ ਦੀ ਹਕੂਮਤ ਵਿਚ ਭਾਰੀ ਹਲਚਲ ਆਈ। ਸ਼ਾਹਜ਼ਾਦਾ ਕਾਮਰਾਨ ਨੇ ਕਾਬਲ ਦੇ ਬਹੁਤ ਹੀ ਲਾਇਕ ਵਜ਼ੀਰ ਫਤਹਿ ਖਾਨ ਨੂੰ ਅੰਨ੍ਹਾ ਕਰ ਕੇ ਮਾਰ ਦਿੱਤਾ। ਕਸ਼ਮੀਰ ਦਾ ਗਵਰਨਰ ਅਜ਼ੀਮ ਖਾਨ ਫਤਹਿ ਖਾਨ ਦਾ ਭਰਾ ਸੀ। ਉਸ ਨੇ ਆਪਣੇ ਭਰਾ ਦਾ ਬਦਲਾ ਲੈਣ ਲਈ ਕਾਬਲ 'ਤੇ ਚੜ੍ਹਾਈ ਕਰ ਦਿੱਤੀ। ਸ਼ਾਹ ਮਹਿਮੂਦ ਨੂੰ ਹਾਰ ਹੋਈ ਤੇ ਅਜ਼ੀਮ ਖਾਨ ਨੇ ਕਾਬਲ ਦੀ ਹਕੂਮਤ ਅਯੂਬ ਖਾਨ ਨੂੰ ਸੌਂਪ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਮੌਕੇ ਨੂੰ ਪਿਸ਼ਾਵਰ 'ਤੇ ਕਬਜ਼ਾ ਕਰਨ ਲਈ ਯੋਗ ਸਮਝਿਆ।

ਪਿਸ਼ਾਵਰ ਇਲਾਕੇ ਦੇ ਪੂਰਬ ਵੱਲ ਸਿੰਧ ਦਰਿਆ ਵਗਦਾ ਹੈ ਤੇ ਦੱਖਣ ਵੱਲ ਲੁੰਡਾ ਦਰਿਆ ਪੱਛਮ ਤੋਂ ਪੂਰਬ ਵੱਲ ਵਗਦਾ ਹੈ। ਨਵੰਬਰ, ੧੮੧੮ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ 'ਤੇ ਚੜ੍ਹਾਈ ਕਰ ਦਿੱਤੀ। ਅਟਕ ਦਰਿਆ 'ਤੇ ਬੇੜੀਆਂ ਦਾ ਪੁਲ ਬਣਾਇਆ ਗਿਆ। ਹਮਲੇ ਦੀ ਖ਼ਬਰ ਸੁਣ ਕੇ ਪਠਾਣਾਂ ਨੇ ਖੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਸਨ। ਮਹਾਰਾਜਾ ਸਾਹਿਬ ਨੇ ਪਹਿਲਾਂ ਅਕਾਲੀ ਫੂਲਾ ਸਿੰਘ ਅਤੇ ਸਰਦਾਰ ਮਹਿਤਾਬ ਸਿੰਘ ਨਾਖੇਰੀਆ ਦਾ ਜਥਾ ਅਟਕ ਤੋਂ ਪਾਰ ਭੇਜਿਆ। ਉਨ੍ਹਾਂ ਦੇ ਅੱਗੇ ਪਠਾਣ ਟਿਕ ਨਾ ਸਕੇ ਅਤੇ ਈਨ ਮੰਨ ਲਈ। ਇਸ ਤੋਂ ਬਾਅਦ ਉਨ੍ਹਾਂ ਨੇ ਚਮਕਾਣੀਆਂ ਦੇ ਸਥਾਨ 'ਤੇ ਰਸਤਾ ਰੋਕਣ ਦਾ ਯਤਨ ਕੀਤਾ। ਅਕਾਲੀ ਫੂਲਾ ਸਿੰਘ ਨੇ ਰਾਤੋ-ਰਾਤ ਉਨ੍ਹਾਂ 'ਤੇ ਧਾਵਾ ਬੋਲ ਦਿੱਤਾ ਤੇ ਉਹ ਸਾਰੇ ਡਰਦੇ ਮਾਰੇ ਇਧਰ-ਉਧਰ ਨੱਸ ਗਏ। ਹੁਣ ਬਾਕੀ ਸਿੱਖ ਫੌਜਾਂ ਅਟਕ ਤੋਂ ਪਾਰ ਹੋ ਕੇ ਖੈਰਾਬਾਦ ਅਤੇ ਜਹਾਂਗੀਰੇ ਦੇ ਕਿਲ੍ਹਿਆਂ 'ਤੇ ਕਬਜ਼ਾ ਕਰ ਕੇ ਪਿਸ਼ਾਵਰ ਵੱਲ ਵਧਣ ਲੱਗੀਆਂ। ਪਿਸ਼ਾਵਰ ਦਾ ਗਵਰਨਰ ਯਾਰ ਮੁਹੰਮਦ ਖਾਨ ਜੋ ਕਿ ਫਤਹਿ ਖਾਨ ਦਾ ਭਰਾ ਸੀ, ਖਾਲਸੇ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਰ ਖਾਲੀ ਕਰ ਕੇ ਦੌੜ ਗਿਆ। ੨੦ ਨਵੰਬਰ, ੧੮੧੮ ਈ: ਨੂੰ ਖਾਲਸਾ ਫੌਜ ਨੇ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ। ਅਗਲੇ ਦਿਨ ਮਹਾਰਾਜਾ ਰਣਜੀਤ

ਸਿੰਘ ਉੱਥੇ ਪਹੁੰਚੇ ਤੇ ਕਈ ਦਿਨ ਉੱਥੇ ਠਹਿਰ ਕੇ ਦਰਬਾਰ ਲਾਉਂਦੇ ਰਹੇ ਤੇ ਲੋਕਾਂ ਨੂੰ ਮਿਲਦੇ ਰਹੇ। ਪਿਸ਼ਾਵਰ ਵਿਚ ਹੀ ਯਾਰ ਮੁਹੰਮਦ ਖਾਨ ਦੇ ਭਰਾ ਦੋਸਤ ਮੁਹੰਮਦ ਖਾਨ ਨੇ ਆਪਣੇ ਵਕੀਲਾਂ ਰਾਹੀਂ ੫੦,੦੦੦ ਰੁਪਿਆ, ਕਾਬਲੀ ਮੇਵੇ ਅਤੇ ੧੦੦ ਪਹਾੜੀ ਘੋੜੇ ਮਹਾਰਾਜਾ ਸਾਹਿਬ ਨੂੰ ਨਜ਼ਰਾਨਾ ਭੇਜਿਆ ਅਤੇ ਤਿੰਨ ਲੱਖ ਰੁਪਿਆ ਸਾਲਾਨਾ ਮਾਲੀਆ ਦੇਣ ਦਾ ਇਕਰਾਰ ਕਰ ਕੇ ਪਿਸ਼ਾਵਰ ਦੀ ਹਕੂਮਤ ਬਖ਼ਸ਼ਣ ਲਈ ਬੇਨਤੀ-ਪੱਤਰ ਭੇਜਿਆ। ਮਹਾਰਾਜਾ ਸਾਹਿਬ ਨੇ ਉਨ੍ਹਾਂ ਦੀ ਇਹ ਮੰਗ ਮੰਨ ਲਈ ਤੇ ਫੌਜਾਂ ਸਮੇਤ ਲਾਹੌਰ ਵਾਪਸ ਆ ਗਏ।

ਇਸ ਤੋਂ ਅਗਲੇ ਸਾਲ ੧੮੧੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ 'ਤੇ ਹਮਲੇ ਦੀ ਯੋਜਨਾ ਬਣਾਈ। ਇਕ ਜਥਾ ਦੀਵਾਨ ਚੰਦ ਦੀ ਅਗਵਾਈ ਹੇਠ ਅੱਗੇ ਭੇਜਿਆ ਗਿਆ ਤੇ ਦੂਜਾ ਜਥਾ ਸ਼ਹਿਜ਼ਾਦਾ ਖੜਕ ਸਿੰਘ ਤੇ ਅਕਾਲੀ ਫੂਲਾ ਸਿੰਘ ਦੀ ਕਮਾਨ ਹੇਠ ਘੱਲਿਆ ਗਿਆ। ਰਾਜੌਰੀ ਦੇ ਹਾਕਮ ਨੇ ਤਾਂ ਲੜਾਈ ਤੋਂ ਬਿਨਾਂ ਹੀ ਖਾਲਸੇ ਦੀ ਈਨ ਮੰਨ ਲਈ। ਪੁਣਛ ਦੇ ਹਾਕਮ ਜ਼ਬਰਦਸਤ ਖਾਨ ਨੇ ਤਰੀ ਦੇ ਕਿਲ੍ਹੇ ਵਿਚ ਫੌਜ ਇਕੱਠੀ ਕਰ ਲਈ ਤੇ ਸਿੱਖਾਂ ਦਾ ਮੁਕਾਬਲਾ ਕੀਤਾ। ਅਕਾਲੀ ਫੂਲਾ ਸਿੰਘ ਦੇ ਜਥੇ ਨੇ ਕਿਲ੍ਹੇ ਨੂੰ ਘੇਰ ਲਿਆ ਤੇ ਬਾਰੂਦ ਨਾਲ ਇਕ ਬਾਹੀ ਉਡਾ ਕੇ ਜਬਰਦਸਤ ਖਾਨ ਅਤੇ ਉਸ ਦੇ ਸਾਥੀਆਂ ਨੂੰ ਗ੍ਰਿਫਤਾਰ ਕਰ ਲਿਆ। ਫੌਜਾਂ ਜਦੋਂ ਪੀਰ ਪੰਜਾਲ ਦੀ ਚੋਟੀ ਵੱਲ ਜਾਣ ਲਈ ਦਰਿਆ ਵਿੱਚੋਂ ਲੰਘਣ ਲੱਗੀਆਂ ਤਾਂ ਪਠਾਣਾਂ ਨੂੰ ਖ਼ਬਰ ਹੋ ਗਈ। ਉਨ੍ਹਾਂ ਨੇ ਦੋਵੇਂ ਪਾਸਿਓਂ ਪਹਾੜੀਆਂ 'ਤੇ ਚੜ੍ਹ ਕੇ ਸਿੱਖਾਂ 'ਤੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਕੋਈ ਵਾਹ ਨਾ ਜਾਂਦੀ ਵੇਖ ਕੇ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਨੂੰ ਪਹਾੜੀਆਂ ਦੀਆਂ ਚੋਟੀਆਂ 'ਤੇ ਚੜ੍ਹ ਕੇ ਮੋਰਚੇ ਛਡਾਉਣ ਦਾ ਹੁਕਮ ਦਿੱਤਾ। ਤੀਜੇ ਪਹਿਰ ਤਕ ਇਹ ਜਥਾ ਪਹਾੜੀਆਂ ਦੇ ਉੱਪਰ ਪਹੁੰਚਿਆ ਤੇ ਹੱਥੋ-ਹੱਥ ਲੜਾਈ ਕਰ ਕੇ ਮੋਰਚੇ ਛੁਡਵਾਏ। ਬਹੁਤ ਸਾਰੇ ਪਠਾਣ ਮਾਰੇ ਗਏ ਤੇ ਬਾਕੀ ਦੌੜ ਗਏ। ਅਕਾਲੀਆਂ ਨੇ ਇਨ੍ਹਾਂ ਸਾਰੇ ਲੱਕੜ ਦੇ ਬਣੇ ਮੋਰਚਿਆਂ ਨੂੰ ਅੱਗ ਲਾ ਕੇ ਫੂਕ ਦਿੱਤਾ। ਇਸ ਤਰ੍ਹਾਂ ਜਿੱਥੇ ਵੀ ਕੋਈ ਖ਼ਤਰੇ ਵਾਲੀ ਥਾਂ ਹੁੰਦੀ ਸੀ ਉੱਥੇ ਨਿਹੰਗ ਸਿੰਘਾਂ ਦਾ ਜਥਾ ਹੀ ਅੱਗੇ ਹੋ ਕੇ ਵਾਰ ਝੱਲਦਾ ਸੀ। ਨਾਂ ਭਾਵੇਂ ਇਤਿਹਾਸ ਵਿਚ ਜਰਨੈਲਾਂ ਦਾ ਹੀ ਹੋਵੇ ਪਰ ਅਸਲ ਵਿਚ ਜਿੱਤ ਉਨ੍ਹਾਂ ਯੋਧਿਆਂ ਦੀ ਹੀ ਹੁੰਦੀ ਹੈ ਜਿਹੜੇ ਮਰਨ ਤੋਂ ਨਹੀਂ ਡਰਦੇ ਤੇ ਅੱਗੇ ਹੋ ਕੇ ਵੈਰੀ ਨਾਲ ਲੋਹਾ ਲੈਂਦੇ ਹਨ। ਮੁਲਤਾਨ ਦੀ ਜੰਗ ਸਮੇਂ ਵੀ ਇਤਿਹਾਸਕਾਰਾਂ ਅਨੁਸਾਰ ਇਕ ਅਕਾਲੀ ਸਿੰਘ ਕੰਧ ਦੇ ਪਾੜ ਵਿੱਚੋਂ ਸਭ ਤੋਂ ਪਹਿਲਾਂ ਅੰਦਰ ਵੜਿਆ ਸੀ। ਕਈਆਂ ਨੇ ਇਸ ਦਾ ਨਾਂ ਸਾਧੂ ਸਿੰਘ ਲਿਖਿਆ ਹੈ ਕਿਸੇ ਨੇ ਜੱਸਾ ਸਿੰਘ ਤੇ ਕਿਸੇ ਨੇ ਮਾਲਾ ਸਿੰਘ। ਨਾਂ ਭਾਵੇਂ ਕੋਈ ਵੀ ਹੋਵੇ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਅਕਾਲੀ ਫੂਲਾ ਸਿੰਘ ਦੇ ਜਥੇ ਦਾ ਹੀ ਇਕ ਸਿੰਘ ਸੀ। ਗੁਰਬਾਣੀ ਦਾ ਮਹਾਂਵਾਕ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*

*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥ (ਪੰਨਾ ੧੦੯੬)*

ਪਿਸ਼ਾਵਰ ਦੇ ਗਵਰਨਰ ਯਾਰ ਮੁਹੰਮਦ ਖਾਨ ਨੇ ਲਾਹੌਰ ਨੂੰ ਨਜ਼ਰਾਨਾ ਦੇਣਾ ਅਰੰਭ ਕਰ ਦਿੱਤਾ ਸੀ। ਕਾਬਲ ਦੇ ਹਾਕਮ ਮੁਹੰਮਦ ਅਜ਼ੀਮ ਖਾਨ ਨੂੰ ਇਹ ਗੱਲ ਚੰਗੀ ਨਹੀਂ ਸੀ ਲੱਗਦੀ, ਇਸ ਲਈ ਉਸ ਨੇ ੧੮੨੩ ਈ: ਵਿਚ ਪਿਸ਼ਾਵਰ 'ਤੇ ਹਮਲਾ ਕਰ ਦਿੱਤਾ। ਹਮਲੇ ਦੀ ਖ਼ਬਰ ਸੁਣ ਕੇ ਉਸ ਦਾ ਭਰਾ ਯਾਰ ਮੁਹੰਮਦ ਖਾਨ ਪਿਸ਼ਾਵਰ ਛੱਡ ਕੇ ਯੂਸਫਜ਼ਈ ਦੇ ਪਹਾੜਾਂ ਵਿਚ ਜਾ ਲੁਕਿਆ। ਮੁਹੰਮਦ ਅਜ਼ੀਮ ਖਾਨ ਨੇ ਬਿਨਾਂ ਕਿਸੇ ਮੁਕਾਬਲੇ ਦੇ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ ਅਤੇ ਸਾਰੇ ਇਲਾਕੇ ਵਿਚ ਜੇਹਾਦ ਦਾ ਐਲਾਨ ਕਰ ਦਿੱਤਾ। ਮੌਲਵੀਆਂ ਦੇ ਪ੍ਰੇਰੇ ਹੋਏ ਸਾਰੇ ਸਰਹੱਦੀ ਪਠਾਣ ਸਿੱਖਾਂ ਵਿਰੁੱਧ ਜੰਗ ਵਿਚ ਸ਼ਾਮਲ ਹੋਣ ਲਈ ਤਿਆਰ ਹੋ ਗਏ। ਮੁਹੰਮਦ ਅਜ਼ੀਮ ਖਾਨ ਅਟਕ ਤਕ ਦਾ ਇਲਾਕਾ ਸਿੱਖ ਰਾਜ ਤੋਂ ਅਜ਼ਾਦ ਕਰਵਾ ਲੈਣਾ ਚਾਹੁੰਦਾ ਸੀ। ਉਸ ਨੇ ਨੁਸ਼ਹਿਰਾ ਤੇ ਹਿਸ਼ਤ ਨਗਰ ਦੇ ਖੁੱਲ੍ਹੇ ਮੈਦਾਨਾਂ ਵਿਚ ਬਹੁਤ ਵੱਡਾ ਲਸ਼ਕਰ ਜਮ੍ਹਾਂ ਕਰ ਲਿਆ। ਇਕ ਹਫਤੇ ਵਿਚ ਇਹ ਗਿਣਤੀ ੨੫੦੦੦ ਤਕ ਪਹੁੰਚ ਗਈ। ਦੂਜੇ ਪਾਸੇ ਉਸ ਨੇ ਆਪਣੇ ਭਤੀਜੇ ਜ਼ਮਾਨ ਖਾਨ ਤੇ ਸਮੁੰਦ ਖਾਨ ਦੀ ਅਗਵਾਈ ਵਿਚ ਅਫਰੀਦੀਆਂ ਅਤੇ ਖਟਕਾਂ ਦਾ ਇਕ ਵੱਡਾ ਲਸ਼ਕਰ ਜਹਾਂਗੀਰੇ ਦੇ ਕਿਲ੍ਹੇ 'ਤੇ ਕਬਜ਼ਾ ਕਰਨ ਲਈ ਭੇਜ ਦਿੱਤਾ। ਇਸ ਲਸ਼ਕਰ ਦੇ ਇਕ ਹਿੱਸੇ ਨੇ ਜਾ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ ਤੇ ਬਹੁਤ ਸਾਰੇ ਗਾਜ਼ੀਆਂ ਨੇ ਅਟਕ ਦਰਿਆ ਦੇ ਪਾਰ ਖੈਰਾਬਾਦ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਤਾਂ ਜੋ ਅਟਕ ਨੂੰ ਪਾਰ ਕਰਨ ਦਾ ਰਸਤਾ ਬੰਦ ਕਰ ਕੇ ਇਸ ਇਲਾਕੇ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਜਾਵੇ। ਉਨ੍ਹਾਂ ਦੀ ਮਨਸ਼ਾ ਸੀ ਕਿ ਸਿੱਖ ਫੌਜਾਂ ਨੂੰ ਅਟਕ ਤੋਂ ਪਾਰ ਹੀ ਰੋਕਿਆ ਜਾਵੇ।

ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਸ ਹਲਚਲ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਦੋ ਹਜ਼ਾਰ ਘੋੜ-ਸਵਾਰ ਸ਼ਹਿਜ਼ਾਦਾ ਸ਼ੇਰ ਸਿੰਘ, ਸਰਦਾਰ ਹਰੀ ਸਿੰਘ ਨਲੂਆ ਤੇ ਦੀਵਾਨ ਕਿਰਪਾ ਰਾਮ ਦੀ ਅਗਵਾਈ ਵਿਚ ਜਹਾਂਗੀਰੇ ਦੇ ਕਿਲ੍ਹੇ ਨੂੰ ਗਾਜ਼ੀਆਂ ਤੋਂ ਮੁਕਤ ਕਰਵਾਉਣ ਲਈ ਭੇਜ ਦਿੱਤੇ। ਦੂਜੇ ਦਿਨ ਆਪ ਖ਼ੁਦ ਅਕਾਲੀ ਫੂਲਾ ਸਿੰਘ, ਸਰਦਾਰ ਦੇਸਾ ਸਿੰਘ ਮਜੀਠੀਆ, ਸਰਦਾਰ ਫਤਹਿ ਸਿੰਘ ਆਹਲੂਵਾਲੀਆ ਆਦਿ ਸਰਦਾਰਾਂ ਨਾਲ ਭਾਰੀ ਫੌਜ ਲੈ ਕੇ ਅਟਕ ਵੱਲ ਕੂਚ ਕਰ ਦਿੱਤਾ। ਦੋ-ਦੋ, ਤਿੰਨ-ਤਿੰਨ ਮੰਜ਼ਲਾਂ ਤੈਅ ਕਰਦੇ ਹੋਏ ਪੰਜਵੇਂ ਦਿਨ ਅਟਕ ਦੇ ਕਿਨਾਰੇ ਪਹੁੰਚ ਗਏ। ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਸਰਦਾਰ ਹਰੀ ਸਿੰਘ ਦਰਿਆ ਪਾਰ ਕਰ ਕੇ ਖੈਰਾਬਾਦ ਵੱਲ ਵਧਣ ਲੱਗੇ। ਪਹਾੜੀਆਂ ਵਿਚ ਬਣਾਏ ਮੋਰਚਿਆਂ ਤੋਂ ਪਠਾਣਾਂ ਨੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਸਿੱਖ ਫੌਜਾਂ ਨੇ ਵੀ ਸਖਤ ਜਵਾਬ ਦਿੱਤਾ। ਇਸ ਦੌਰਾਨ ਜ਼ਮਾਨ ਖਾਨ ਨੇ ਕੁਝ ਜਵਾਨ ਭੇਜ ਕੇ ਬੇੜੀਆਂ ਦਾ ਪੁਲ ਕਟਵਾ ਦਿੱਤਾ ਤਾਂ ਕਿ ਹੋਰ ਸਿੱਖ ਫੌਜ ਅਟਕ ਪਾਰ ਨਾ ਕਰ ਸਕੇ।

ਮਹਾਰਾਜਾ ਰਣਜੀਤ ਸਿੰਘ ਦੇ ਅਟਕ ਦਰਿਆ 'ਤੇ ਪਹੁੰਚਣ ਤੋਂ ਪਹਿਲਾਂ ਬੇੜੀਆਂ

ਦਾ ਪੁਲ ਰੁੜ੍ਹ ਚੁੱਕਾ ਸੀ। ਨਵਾਂ ਪੁਲ ਸ਼ਾਮ ਤੋਂ ਪਹਿਲਾਂ ਨਹੀਂ ਬਣ ਸਕਦਾ ਸੀ। ਪਰਲੇ ਪਾਸਿਓਂ ਗੋਲੀਆਂ ਦੀ ਆਵਾਜ਼ ਆ ਰਹੀ ਸੀ। ਇੰਨੇ ਨੂੰ ਇਕ ਸੂਹੀਏ ਨੇ ਆ ਕੇ ਖ਼ਬਰ ਦਿੱਤੀ ਕਿ ਸਿੱਖ ਫੌਜਾਂ ਅਟਕ ਪਾਰ ਬੁਰੀ ਤਰ੍ਹਾਂ ਘਿਰ ਗਈਆਂ ਹਨ। ਅਕਾਲੀ ਫੂਲਾ ਸਿੰਘ ਦੀਆਂ ਰਗਾਂ ਵਿਚ ਖ਼ੂਨ ਖੌਲਣ ਲੱਗਾ। ਉਨ੍ਹਾਂ ਨੇ ਮਹਾਰਾਜਾ ਸਾਹਿਬ ਨੂੰ ਉਸੇ ਵੇਲੇ ਅਟਕ ਨੂੰ ਪਾਰ ਕਰ ਕੇ ਆਪਣੇ ਭਰਾਵਾਂ ਦੀ ਮਦਦ ਲਈ ਜਾਣ ਦੀ ਸਲਾਹ ਦਿੱਤੀ। ਮਹਾਰਾਜਾ ਸਾਹਿਬ ਤੇ ਹੋਰ ਸਰਦਾਰਾਂ ਨੇ ਇਸ ਨਾਲ ਸਹਿਮਤੀ ਪ੍ਰਗਟ ਕੀਤੀ ਅਤੇ ਘੋੜਿਆਂ 'ਤੇ ਬੈਠ ਕੇ ਅਟਕ ਦਰਿਆ ਵਿਚ ਠਿਲ੍ਹ ਪਏ। ਇਸ ਕਾਰਵਾਈ ਵਿਚ ਕੁਝ ਜਾਨਾਂ ਅਟਕ ਦਰਿਆ ਦੀ ਭੇਟ ਵੀ ਹੋ ਗਈਆਂ, ਪਰ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ ਤੇ ਸਾਰੇ ਸਿੱਖ ਸਰਦਾਰ ਫੌਜ ਸਮੇਤ ਦਰਿਆ ਤੋਂ ਪਾਰ ਹੋ ਗਏ। ਪੰਜਾਬ ਦੇ ਇਤਿਹਾਸ ਵਿਚ ਇਹ ਇਕ ਯਾਦਗਾਰੀ ਸ਼ਾਨਾਂਮੱਤੀ ਘਟਨਾ ਹੋ ਨਿੱਬੜੀ ਜਿਸ ਦੀ ਮਿਸਾਲ ਅੱਜ ਹਰ ਯੋਧਾ ਦਿੰਦਾ ਹੈ। ਇਹ ਸਿੱਖਾਂ ਦੀ ਦ੍ਰਿੜ੍ਹਤਾ, ਨਿਰਭੈਤਾ ਅਤੇ ਅਦਭੁਤ ਦਲੇਰੀ ਦੀ ਨਿਸ਼ਾਨੀ ਸੀ।

ਸਿੱਖ ਫੌਜਾਂ ਦੇ ਦਰਿਆ ਪਾਰ ਕਰਨ ਦੀ ਖ਼ਬਰ ਸੁਣ ਕੇ ਹੀ ਖਟਕਾਂ ਦੇ ਪੈਰ ਹਿੱਲ ਗਏ। ਅਕਾਲੀ ਫੂਲਾ ਸਿੰਘ ਦੇ ਜਥੇ ਨੇ ਅੱਗੇ ਵਧ ਕੇ ਹੱਲਾ ਕੀਤਾ। ਗਾਜ਼ੀ ਨੱਠ ਉਠੇ। ਇੰਨੇ ਵਿਚ ਸ. ਹਰੀ ਸਿੰਘ ਨਲੂਆ ਨੇ ਹੱਲਾ ਬੋਲ ਕੇ ਜਹਾਂਗੀਰੇ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇੱਥੋਂ ਭੱਜ ਕੇ ਸਾਰੇ ਗਾਜ਼ੀ ਨੁਸ਼ਹਿਰੇ ਦੇ ਲਸ਼ਕਰ ਵਿਚ ਸ਼ਾਮਲ ਹੋ ਗਏ। ਉੱਥੇ ਸਿੱਖਾਂ ਦੇ ਖ਼ਿਲਾਫ਼ ਜੰਗ ਦੀਆਂ ਤਿਆਰੀਆਂ ਹੋਣ ਲੱਗੀਆਂ। ਜਹਾਂਗੀਰੇ ਤੇ ਖ਼ੈਰਾਬਾਦ ਦੇ ਕਿਲ੍ਹਿਆਂ ਵਿਚ ਆਪਣੀ ਕੁਝ ਨਫਰੀ ਛੱਡ ਕੇ ਸਿੱਖ ਫੌਜਾਂ ਨੁਸ਼ਹਿਰੇ ਵੱਲ ਵਧਣ ਲਗੀਆਂ। ਅਕੌੜੇ ਦੇ ਮੈਦਾਨ ਵਿਚ ਇਕੱਠੇ ਹੋ ਕੇ ਸਿੱਖ ਫੌਜਾਂ ਨੇ ਡੇਰਾ ਲਾ ਲਿਆ। ਰਸਦ-ਪੱਠੇ ਦਾ ਪ੍ਰਬੰਧ ਕੀਤਾ ਜਾਣ ਲੱਗਾ। ਕਈ ਸੂਹੀਏ ਨੁਸ਼ਹਿਰੇ ਦੇ ਹਾਲ ਜਾਣਨ ਲਈ ਭੇਜੇ ਗਏ। ਰਾਤ ਨੂੰ ਆ ਕੇ ਸੂਹੀਆਂ ਨੇ ਖ਼ਬਰ ਦਿੱਤੀ ਕਿ ਗਾਜ਼ੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਅਤੇ ਉਨ੍ਹਾਂ ਨੇ ਲੁੰਡੇ ਦਰਿਆ ਤੋਂ ਪਾਰ ਤਰਕਈ ਦੀਆਂ ਪਹਾੜੀਆਂ ਵਿਚ ਮੋਰਚੇ ਕਾਇਮ ਕਰ ਲਏ ਹਨ।

ਦੂਜੇ ਦਿਨ ਸਵੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖਾਲਸਾ ਫੌਜ ਦੇ ਸਰਦਾਰਾਂ ਨੇ ਅਰਦਾਸਾ ਸੋਧਿਆ ਅਤੇ ਦੀਰਘ ਵਿਚਾਰ ਉਪਰੰਤ ਗੁਰਮਤਾ ਪਾਸ ਕੀਤਾ ਕਿ ਗਾਜ਼ੀਆਂ 'ਤੇ ਛੇਤੀ ਹਮਲਾ ਕਰ ਦੇਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਦੇ ਹੌਂਸਲੇ ਵਧ ਜਾਣਗੇ। ਦੂਜਾ, ਜੇਕਰ ਮੁਹੰਮਦ ਅਜ਼ੀਮ ਖਾਨ ਆਪਣੀਆਂ ਤੋਪਾਂ ਲੈ ਕੇ ਪਹੁੰਚ ਗਿਆ ਤਾਂ ਇਸ ਵਿਚ ਸਿੱਖਾਂ ਲਈ ਨੁਕਸਾਨ ਦਾ ਡਰ ਵਧੇਰੇ ਹੈ ਤੇ ਅੱਗੇ ਵਧਣਾ ਮੁਸ਼ਕਲ ਹੋ ਜਾਏਗਾ। ਇਸ ਲਈ ਗੁਰਮਤੇ ਅਨੁਸਾਰ ਅਰਦਾਸਾ ਸੋਧ ਕੇ ਫੌਜਾਂ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਚੜ੍ਹਾਈ ਦਾ ਹੁਕਮ ਦੇ ਦਿੱਤਾ ਗਿਆ। ਅਜੇ ਫੌਜਾਂ ਨੇ ਕੂਚ ਕਰਨਾ ਹੀ ਸੀ ਕਿ ਇਕ ਹੋਰ ਸੂਹੀਏ ਨੇ ਆ ਕੇ ਮਹਾਰਾਜਾ ਸਾਹਿਬ ਨੂੰ ਖ਼ਬਰ ਦਿੱਤੀ ਕਿ ਮੁਹੰਮਦ ਅਜ਼ੀਮ ਖਾਨ ਤਰਕਈ ਦੀਆਂ ਪਹਾੜੀਆਂ 'ਤੇ ਗਾਜ਼ੀਆਂ ਨਾਲ ਮਿਲਣ ਲਈ ਲੁੰਡੇ

ਦਰਿਆ ਤੋਂ ਫੌਜਾਂ ਅਤੇ ਤੋਪਖਾਨਾ ਪਾਰ ਕਰ ਰਿਹਾ ਹੈ। ਲੁੰਡਾ ਦਰਿਆ ਕਾਬਲ ਦਰਿਆ ਨੂੰ ਕਿਹਾ ਜਾਂਦਾ ਹੈ। ਇਹ ਦਰਿਆ ਕਾਬਲ ਤੋਂ ਚੱਲ ਕੇ ਪਿਸ਼ਾਵਰ ਵਿੱਚੋਂ ਵਗਦਾ ਹੋਇਆ ਅਟਕ ਦੇ ਕੋਲ ਦਰਿਆ ਸਿੰਧ ਵਿਚ ਰਲ ਜਾਂਦਾ ਹੈ। ਦੁਸ਼ਮਣ ਦੀ ਵਧਦੀ ਤਾਕਤ ਨੂੰ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਜੰਗ ਦੇ ਹਾਲਾਤ ਬਾਰੇ ਸੋਚਣ ਲੱਗੇ। ਉਨ੍ਹਾਂ ਦਾ ਤੋਪਖਾਨਾ ਅਜੇ ਪਿੱਛੇ ਆ ਰਿਹਾ ਸੀ। ਮਹਾਰਾਜਾ ਸਾਹਿਬ ਦਾ ਵਿਚਾਰ ਬਣ ਗਿਆ ਕਿ ਇਕ ਦਿਨ ਹੋਰ ਅਜੇ ਹਮਲਾ ਨਹੀਂ ਕਰਨਾ ਚਾਹੀਦਾ। ਤੋਪਖਾਨੇ ਦੇ ਪਹੁੰਚਣ ’ਤੇ ਹੀ ਹਮਲਾ ਕਰਨਾ ਯੋਗ ਹੋਵੇਗਾ। ਇਸ ਲਈ ਉਨ੍ਹਾਂ ਨੇ ਫੌਜਾਂ ਨੂੰ ਕੂਚ ਕਰਨ ਤੋਂ ਰੋਕ ਦਿੱਤਾ।

ਅਕਾਲੀ ਫੂਲਾ ਸਿੰਘ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਕਿ ਮਹਾਰਾਜਾ ਰਣਜੀਤ ਸਿੰਘ ਗੁਰਮਤੇ ਵਿਚ ਤਬਦੀਲੀ ਕਰਨਾ ਚਾਹੁੰਦੇ ਹਨ ਤਾਂ ਉਹ ਬੜੇ ਜੋਸ਼ ਵਿਚ ਆ ਗਏ। ਹੁਣ ਵਾਰੀ ਵੀ ਉਨ੍ਹਾਂ ਦੇ ਜਥੇ ਦੇ ਕੂਚ ਕਰਨ ਦੀ ਸੀ। ਉਨ੍ਹਾਂ ਨੇ ਕਿਹਾ ਕਿ ਗੁਰਮਤੇ ਦੇ ਉਲਟ ਫੈਸਲਾ ਕਰਨਾ ਅਤੇ ਅਰਦਾਸ ਕਰ ਕੇ ਚੜ੍ਹਾਈ ਨਾ ਕਰਨਾ ਸਿੱਖੀ ਅਸੂਲਾਂ ਦੇ ਵਿਰੁੱਧ ਹੈ। ਉਨ੍ਹਾਂ ਨੇ ਕੂਚ ਕਰਨ ਦੀ ਤਿਆਰੀ ਕਰ ਲਈ। ਮਹਾਰਾਜਾ ਰਣਜੀਤ ਸਿੰਘ ਘੋੜੇ ਉੱਤੇ ਚੜ੍ਹ ਕੇ ਖ਼ੁਦ ਅਕਾਲੀ ਫੂਲਾ ਸਿੰਘ ਦੇ ਕੈਂਪ ਵਿਚ ਗਏ ਅਤੇ ਉਨ੍ਹਾਂ ਨੂੰ ਸਾਰੀ ਸਥਿਤੀ ਦੱਸ ਕੇ ਰੁਕ ਜਾਣ ਲਈ ਕਿਹਾ, ਪਰ ਅਕਾਲੀ ਫੂਲਾ ਸਿੰਘ ਦਾ ਸਿੱਖੀ ਸਿਦਕ ਅਤੇ ਜੋਸ਼ ਤਾਂ ਉਬਾਲੇ ਖਾ ਰਿਹਾ ਸੀ। ਮਹਾਰਾਜਾ ਸਾਹਿਬ ਨੇ ਜਦੋਂ ਇਸ ਗੱਲ ’ਤੇ ਜ਼ਿਆਦਾ ਜ਼ੋਰ ਦਿੱਤਾ ਤਾਂ ਬੜੀ ਦ੍ਰਿੜ੍ਹਤਾ ਅਤੇ ਸਿੱਖੀ ਜਜ਼ਬੇ ਨਾਲ ਅਕਾਲੀ ਫੂਲਾ ਸਿੰਘ ਨੇ ਜੁਆਬ ਦਿੱਤਾ ਕਿ ਤੁਸੀਂ ਰਾਜੇ ਹੋ, ਜਿਵੇਂ ਮਰਜ਼ੀ ਕਰੋ। ਤੁਹਾਨੂੰ ਆਪਣੇ ਤੋਪਖਾਨੇ ’ਤੇ ਭਰੋਸਾ ਹੈ ਪਰ ਮੈਨੂੰ ਆਪਣੇ ਗੁਰੂ ਉੱਤੇ ਅਟੁੱਟ ਭਰੋਸਾ ਹੈ। ਅਰਦਾਸਾ ਸੋਧਣ ਉਪਰੰਤ ਗੁਰਸਿੱਖ ਦਾ ਰੁਕਣਾ ਗੁਰੂ ਦੀ ਸ਼ਾਨ ਦੇ ਖ਼ਿਲਾਫ਼ ਹੈ, ਗੁਰੂ ਦੀ ਬੇਅਦਬੀ ਹੈ ਅਤੇ ਖਾਲਸਾਈ ਸਿਧਾਂਤ ਦੇ ਉਲਟ ਹੈ, ਇਸ ਲਈ ਮੈਂ ਇਕ ਪਲ ਖਾਤਰ ਵੀ ਰੁਕ ਨਹੀਂ ਸਕਦਾ। ਇਹ ਕਹਿ ਕੇ ਅਕਾਲੀ ਫੂਲਾ ਸਿੰਘ ਜਥੇ ਸਮੇਤ ਜੈਕਾਰੇ ਗੁੰਜਾਉਂਦੇ ਹੋਏ ਰਣ-ਤੱਤੇ ਵੱਲ ਤੁਰ ਪਏ। ਘੋੜਿਆਂ ਦੀ ਮਦਦ ਨਾਲ ਲੁੰਡੇ ਦਰਿਆ ਨੂੰ ਪਾਰ ਕਰ ਕੇ ਤਰਕਈ ਦੀਆਂ ਪਹਾੜੀਆਂ ’ਤੇ ਚੜ੍ਹ ਕੇ ਅੱਗੇ ਵਧਣ ਲੱਗੇ। ਸਾਹਮਣੇ ੩੦ ਹਜ਼ਾਰ ਗਾਜ਼ੀ ਮੋਰਚੇ ਬੰਨ੍ਹੀ ਬੈਠੇ ਸਨ। ਉਨ੍ਹਾਂ ਨੇ ਜਦੋਂ ਗਿਣਤੀ ਵਿਚ ਥੋੜ੍ਹੇ ਜਿਹੇ ਅਕਾਲੀ ਸਿੰਘਾਂ ਨੂੰ ਆਉਂਦਿਆਂ ਵੇਖਿਆ ਤਾਂ ਉਤੋਂ ਗੋਲੀਆਂ ਦਾ ਮੀਂਹ ਵਰਸਾ ਦਿੱਤਾ। “ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥” ਅਕਾਲੀਆਂ ਦਾ ਜਥਾ ਅੱਗੇ ਹੀ ਅੱਗੇ ਵਧਦਾ ਜਾ ਰਿਹਾ ਸੀ। ਉਨ੍ਹਾਂ ਨੂੰ ਬੰਦੂਕਾਂ-ਤੋਪਖ਼ਾਨਿਆਂ ਤੋਂ ਵਧ ਕੇ ਆਪਣੇ ਗੁਰੂ ’ਤੇ ਭਰੋਸਾ ਸੀ ਜਿਵੇਂ ਕਿ ਬਾਬਾ ਨਿਹਾਲ ਸਿੰਘ ਨੇ ਲਿਖਿਆ ਹੈ:

*ਕਾਹੂੰ ਕੋ ਭਰੋਸੋ ਹੈ ਜ਼ਮੀਨ ਕੋ ਜ਼ਮਾਨੇ ਬੀਚ*
*ਕਾਹੂੰ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।*
*ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ*

*ਮੋਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।*

ਅਕਾਲੀਆਂ ਦਾ ਕਾਮਯਾਬ ਹੋਣ ਦਾ ਰਾਜ਼ ਇਹ ਸੀ ਕਿ ਇਹ ਬੰਦੂਕਾਂ ਆਦਿ ਦੀ ਥਾਂ ਵੈਰੀ ਦੇ ਮੋਰਚੇ 'ਤੇ ਸਿੱਧਾ ਹਮਲਾ ਕਰ ਕੇ ਉਸ ਨੂੰ ਹੱਥੋ-ਹੱਥ ਲੜਾਈ ਵਿਚ ਖਤਮ ਕਰ ਦਿੰਦੇ ਸਨ ਜਾਂ ਭਜਾ ਦਿੰਦੇ ਸਨ। ਅੱਜ ਦਾ ਹੱਲਾ ਵੀ ਇਸੇ ਪ੍ਰਕਾਰ ਦਾ ਸੀ ਪਰ ਅੱਜ ਇਕ ਤਾਂ ਫਾਸਲਾ ਬਹੁਤ ਸੀ ਤੇ ਦੂਜੇ, ਦੁਸ਼ਮਣ ਦੀ ਗਿਣਤੀ ਕਿਤੇ ਜ਼ਿਆਦਾ ਸੀ। ਇਸ ਲਈ ਮੋਰਚਿਆਂ ਤਕ ਪਹੁੰਚਣ ਵਿਚ ਦੇਰੀ ਹੋ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਖ਼ਬਰ ਪਹੁੰਚੀ ਤਾਂ ਉਨ੍ਹਾਂ ਨੇ ਸਾਰੀਆਂ ਫੌਜਾਂ ਨੂੰ ਹੀ ਕੂਚ ਕਰਨ ਦਾ ਹੁਕਮ ਦੇ ਦਿੱਤਾ।

ਅਕਾਲੀ ਫੂਲਾ ਸਿੰਘ ਆਪਣੇ ਘੋੜੇ 'ਤੇ ਬੈਠ ਕੇ ਸਭ ਤੋਂ ਅੱਗੇ ਹੋ ਕੇ ਜੂਝ ਰਹੇ ਸਨ ਕਿ ਅਚਾਨਕ ਇਕ ਗੋਲੀ ਉਨ੍ਹਾਂ ਦੇ ਘੋੜੇ ਦੇ ਪੇਟ ਵਿਚ ਲੱਗੀ। ਘੋੜਾ ਉੱਥੇ ਹੀ ਲੇਟ ਗਿਆ। ਅਕਾਲੀ ਫੂਲਾ ਸਿੰਘ ਇਕ ਹਾਥੀ ਮੰਗਵਾ ਕੇ ਉਸ ਉੱਪਰ ਚੜ੍ਹ ਕੇ ਬੈਠ ਗਏ ਤੇ ਦੁਸ਼ਮਣ ਵੱਲ ਵਧਣ ਲਗੇ। ਮੋਰਚਿਆਂ ਦੇ ਕੋਲ ਜਾ ਕੇ ਅਕਾਲੀਆਂ ਨੇ ਘੋੜੇ ਛੱਡ ਦਿੱਤੇ ਅਤੇ ਥੱਲੇ ਉਤਰ ਕੇ ਜਹਾਦੀਆਂ 'ਤੇ ਟੁੱਟ ਪਏ। ਦੋਵੇਂ ਪਾਸਿਓਂ ਤਲਵਾਰਾਂ ਚੱਲਣ ਲੱਗੀਆਂ। ਖਾਲਸੇ ਦੀ ਕਿਰਪਾਨ ਦੀ ਤਾਬ ਨਾ ਝੱਲਦੇ ਹੋਏ ਗਾਜ਼ੀ ਮੈਦਾਨ ਵਿੱਚੋਂ ਨੱਠਣ ਲੱਗੇ ਪਰ ਜੋਸ਼ ਵਿਚ ਆਏ ਨਿਹੰਗ ਸਿੰਘਾਂ ਨੇ ਉਸ ਲਸ਼ਕਰ ਨੂੰ ਅੱਗੋਂ ਹੋ ਕੇ ਘੇਰ ਲਿਆ ਤੇ ਫੇਰ ਲੜਾਈ ਹੋਣ ਲੱਗੀ। ਅਕਾਲੀ ਫੂਲਾ ਸਿੰਘ ਵੀ ਹਾਥੀ 'ਤੇ ਬੈਠ ਕੇ ਇਸ ਕਟਾਵੱਢੀ ਵਿਚ ਆ ਵੜੇ। ਇਕ ਤਰ੍ਹਾਂ ਨਾਲ ਕਿਲ੍ਹਾ ਫਤਹਿ ਹੋ ਗਿਆ। ਖਾਲਸਾ ਫੌਜਾ ਦੀ ਜਿੱਤ ਹੋ ਗਈ। ਭੱਜੇ ਜਾਂਦੇ ਇਕ ਪਠਾਣ ਨੇ ਚਟਾਨ ਦੇ ਉਹਲੇ ਬੈਠ ਕੇ ਅਕਾਲੀ ਫੂਲਾ ਸਿੰਘ ਉਤੇ ੪ ਗੋਲੀਆਂ ਦਾਗ ਦਿੱਤੀਆਂ। ਤਿੰਨ ਗੋਲੀਆਂ ਮਹਾਵਤ ਨੂੰ ਲੱਗੀਆਂ, ਇਕ ਅਕਾਲੀ ਫੂਲਾ ਸਿੰਘ ਨੂੰ ਛਾਤੀ ਵਿਚ ਵੱਜੀ। ਇਸ ਦਾ ਜ਼ਖ਼ਮ ਡੂੰਘਾ ਨਹੀਂ ਸੀ, ਸੰਜੋਅ ਕਰ ਕੇ ਬਚਾਅ ਹੋ ਗਿਆ ਸੀ। ਹੁਣ ਗਾਜ਼ੀ ਘਬਰਾ ਗਏ ਤੇ ਜਿੱਧਰ ਮੂੰਹ ਆਇਆ ਉਧਰ ਨੱਠ ਤੁਰੇ। ਇਕ ਹੋਰ ਨੱਸਦੇ ਜਾਂਦੇ ਪਠਾਣ ਨੇ ਅਕਾਲੀ ਜੀ ਦੇ ਹਾਥੀ ਦੇ ਕੋਲੋਂ ਹੀ ਆਪਣੀ ਬੰਦੂਕ ਵਿੱਚੋਂ ਫਾਇਰ ਕੀਤਾ। ਇਹ ਗੋਲੀਆਂ ਅਕਾਲੀ ਜੀ ਦੇ ਲੱਗੀਆਂ ਜਿਸ ਨਾਲ ਉਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਤੇ ਹਾਥੀ ਦੇ ਹੌਦੇ ਵਿਚ ਢੋਅ ਲਾ ਕੇ ਬੈਠ ਗਏ। ਅਕਾਲੀ ਜੀ ਦੇ ਹਾਥੀ ਨੂੰ ਇਕ ਪਾਸੇ ਲਿਜਾ ਕੇ ਬਿਠਾਇਆ ਗਿਆ ਤਾਂ ਵੇਖਿਆ ਕਿ ਅਕਾਲੀ ਫੂਲਾ ਸਿੰਘ ਸ਼ਹੀਦੀ ਪਾ ਚੁੱਕੇ ਸਨ। ਉਨ੍ਹਾਂ ਨੇ ਪੰਥ ਲਈ ਆਪਣੀ ਜਾਨ ਕੁਰਬਾਨ ਕਰ ਦਿੱਤੀ ਪਰ ਕਦਮ ਪਿੱਛੇ ਨਹੀਂ ਹਟਾਇਆ। ਗੁਰਬਾਣੀ ਦਾ ਮਹਾਂਵਾਕ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਨੁਸ਼ਹਿਰੇ ਦੀ ਜੰਗ ਜਿੱਤੀ ਜਾ ਚੁੱਕੀ ਸੀ ਅਤੇ ਜਹਾਂਗੀਰੇ ਦੇ ਕਿਲ੍ਹੇ ਉੱਤੇ ਖਾਲਸਾ ਫੌਜਾਂ ਦਾ ਕਬਜ਼ਾ ਹੋ ਗਿਆ ਸੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਅਜਿੱਤ

ਸਮਝੇ ਜਾਂਦੇ ਗਾਜ਼ੀਆਂ-ਪਠਾਣਾਂ ਨੂੰ ਨਾਨੀ ਚੇਤੇ ਕਰਾ ਦਿੱਤੀ ਸੀ। ਸਿੰਘ ਦੀ ਅਰਦਾਸ ਪਰਵਾਨ ਚੜ੍ਹੀ, "ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ।" ਅਕਾਲੀ ਫੂਲਾ ਸਿੰਘ ਨੇ ਸਿੱਖੀ ਸਿਧਾਂਤ ਉੱਤੇ ਪਹਿਰਾ ਦਿੰਦਿਆਂ ਮਹਾਨ ਇਤਿਹਾਸ ਸਿਰਜ ਕੇ ਸਿੰਘ ਪਰੰਪਰਾ ਨੂੰ ਚਾਰ ਚੰਨ ਲਾ ਦਿੱਤੇ। ਅਕਾਲੀ ਫੂਲਾ ਸਿੰਘ ਨੇ ਆਪਣਾ ਸਿੱਖੀ ਸਿਦਕ ਕੇਸਾਂ-ਸੁਆਸਾਂ ਨਾਲ ਨਿਭਾ ਦਿੱਤਾ। ਅਕਾਲੀ ਜੀ ਦੇ ਸ਼ਹੀਦੀ ਪਾ ਜਾਣ 'ਤੇ ਜਦ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਦੇ ਮ੍ਰਿਤਕ ਸਰੀਰ ਪਾਸ ਗਏ ਤਾਂ ਮਹਾਂਬਲੀ ਮਹਾਰਾਜਾ ਆਪਣੇ ਹੰਝੂ ਨਾ ਰੋਕ ਸਕਿਆ ਅਤੇ ਫੁੱਟ-ਫੁੱਟ ਕੇ ਰੋਇਆ। ਅਸਲ ਵਿਚ ਸਰਦਾਰ ਹਰੀ ਸਿੰਘ ਨਲੂਆ ਅਤੇ ਅਕਾਲੀ ਫੂਲਾ ਸਿੰਘ ਦਾ ਸਦੀਵੀ ਵਿਛੋੜਾ ਅਤੇ ਘਾਟ ਹੀ ਮਹਾਰਾਜਾ ਰਣਜੀਤ ਸਿੰਘ ਦੇ ਜਲਦੀ ਕਾਲਵੱਸ ਹੋਣ ਦਾ ਕਾਰਨ ਬਣੇ। ਢੇਰ ਸਾਰੀਆਂ ਜ਼ਿੰਮੇਵਾਰੀਆਂ ਪੈ ਜਾਣ ਕਾਰਨ ਅਤੇ ਮਾਨਸਿਕ ਤਣਾਅ ਕਾਰਨ ਪਹਿਲਾਂ ਮਹਾਰਾਜਾ ਸਾਹਿਬ ਨੂੰ ਅਧਰੰਗ ਦਾ ਦੌਰਾ ਪਿਆ ਜੋ ਪਿੱਛੋਂ ਜਾ ਕੇ ਉਨ੍ਹਾਂ ਦੀ ਮੌਤ ਦਾ ਕਾਰਨ ਬਣਿਆ।

ਦੂਜੇ ਦਿਨ ਸਵੇਰੇ ਅਕਾਲੀ ਫੂਲਾ ਸਿੰਘ ਦਾ ਸਸਕਾਰ ਦਰਿਆ ਲੁੰਡੇ ਦੇ ਕਿਨਾਰੇ ਬੜੀ ਭਾਰੀ ਫੌਜੀ ਧੂਮ-ਧਾਮ ਨਾਲ ਕੀਤਾ ਗਿਆ। ਇਸ ਵਿਚ ਮਹਾਰਾਜਾ ਰਣਜੀਤ ਸਿੰਘ ਆਪ ਅਤੇ ਕੁੱਲ ਫੌਜ ਦੇ ਸਾਰੇ ਸਰਦਾਰ ਸ਼ਾਮਲ ਸਨ। ਅਕਾਲੀ ਫੂਲਾ ਸਿੰਘ ਦੀ ਇਹ ਯਾਦਗਾਰ ਅਜੇ ਵੀ ਨੁਸ਼ਹਿਰਾ ਸ਼ਹਿਰ ਵਿਚ ਲੁੰਡੇ ਦਰਿਆ ਦੇ ਕਿਨਾਰੇ ਕਾਇਮ ਹੈ। ਅੰਗਰੇਜ਼ਾਂ ਦੇ ਰਾਜ ਸਮੇਂ ਸਿੱਖ ਫੌਜਾਂ ਇਸ ਯਾਦਗਾਰ ਉੱਤੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨ ਜਾਇਆ ਕਰਦੀਆਂ ਸਨ।

ਅੱਜ ਜਦੋਂ ਉਹ ਮਹਾਨ ਕ੍ਰਾਂਤੀ ਬਚਿੱਤਰ ਇਨਕਲਾਬ ਪੁੱਠੇ ਪੈਰੀਂ ਮੁੜ ਰਿਹਾ ਹੈ, ਪਦਾਰਥਵਾਦ ਦੀ ਦੌੜ, ਧਨ-ਦੌਲਤ ਦੀ ਹੋੜ, ਨਿੱਜਪ੍ਰਸਤੀ, ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਭਾਰੂ ਹੋ ਰਹੀਆਂ ਹਨ ਸਾਨੂੰ ਆਪਣੇ ਮਹਾਨ ਫ਼ਲਸਫੇ, ਸ਼ਾਨਾਂਮੱਤੇ ਇਤਿਹਾਸ, ਸ਼ਾਨਦਾਰ ਪਰੰਪਰਾਵਾਂ ਅਤੇ ਮਜਬੂਤ ਰਵਾਇਤਾਂ ਨੂੰ ਸ਼ਿੱਦਤ ਨਾਲ ਯਾਦ ਕਰਨ ਵੱਲ ਤੁਰਨਾ ਚਾਹੀਦਾ ਹੈ, ਸਿੱਖੀ ਸਿਧਾਂਤ ਅਤੇ ਅਦੁੱਤੀ ਵਿਰਾਸਤ ਤੇ ਵਿਸ਼ਵਾਸ ਨੂੰ ਮੁੜ ਕਾਇਮ ਕਰਨਾ ਚਾਹੀਦਾ ਹੈ। ਕੌਮੀ ਸਿੱਖ ਪੰਥਕ ਲਹਿਰ ਨੂੰ ਮੁੜ ਵਧਾਵਾ ਦੇਣਾ ਚਾਹੀਦਾ ਹੈ। ਕੌਮ ਦੇ ਸਵੈਮਾਣ, ਗੌਰਵ ਅਤੇ ਗੈਰਤ ਨੂੰ ਪੁਨਰ ਸੁਰਜੀਤ ਕਰਨ ਹਿੱਤ ਸਾਨੂੰ ਅਕਾਲੀ ਫੂਲਾ ਸਿੰਘ ਅਤੇ ਹੋਰ ਅਨੇਕਾਂ ਸਿੱਖ ਯੋਧਿਆਂ, ਸਿੱਖ ਸੂਰਿਆਂ, ਅਤਿ ਭਿਆਨਕ ਹਾਲਾਤ ਵਿਚ ਵੀ ਅਡਿੱਗ ਅਤੇ ਅਡੋਲ ਰਹੇ ਭੁਝੰਗੀਆਂ ਦੇ ਜੀਵਨ ਤੋਂ ਸੇਧ ਅਤੇ ਸਬਕ ਲੈਣਾ ਬਣਦਾ ਹੈ। ਉਨ੍ਹਾਂ ਦੀਆਂ ਜ਼ਿੰਦਗੀਆਂ ਹਮੇਸ਼ਾਂ-ਹਮੇਸ਼ਾਂ ਲਈ ਸਿੱਖ ਕੌਮ ਲਈ ਚਾਨਣ-ਮੁਨਾਰੇ ਦਾ ਕਾਰਜ ਕਰਦੀਆਂ ਰਹਿਣਗੀਆਂ। ਲੋੜ ਹੈ ਉਨ੍ਹਾਂ ਮਹਾਨ ਜ਼ਿੰਦਗੀਆਂ ਬਾਰੇ ਜਾਣਕਾਰੀ ਹਾਸਲ ਕਰ ਕੇ ਉਨ੍ਹਾਂ ਵੱਲੋਂ ਦਰਸਾਈਆਂ ਵਿਲੱਖਣ ਰਾਹਾਂ ਦੇ ਪਾਂਧੀ ਬਣਨ ਦੀ! ■

# ਸ਼ਹੀਦ ਅਕਾਲੀ ਫੂਲਾ ਸਿੰਘ

*-ਮਾਸਟਰ ਰਾਮ ਸਿੰਘ**

ਜ਼ਿਲ੍ਹਾ ਸੰਗਰੂਰ ਦੀ ਮੂਨਕ ਤਹਿਸੀਲ ਦੇ ਬਾਂਗਰੂ ਇਲਾਕਾ ਅਖਵਾਉਂਦੇ ਖੇਤਰ ਵਿਚ ਛੋਟੇ ਜਿਹੇ ਪਿੰਡ ਦੇਹਲਾ ਸੀਹਾਂ ਵਿਖੇ ਪਿਤਾ ਸ. ਈਸ਼ਰ ਸਿੰਘ ਦੇ ਘਰ ਮਾਤਾ ਹਰਿ ਕੌਰ ਦੀ ਕੁੱਖੋਂ ੧੪ ਜਨਵਰੀ, ੧੭੬੧ ਈ: ਨੂੰ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਮ ਉਸ ਸਮੇਂ ਪਿਤਾ ਸ. ਈਸ਼ਰ ਸਿੰਘ ਨੇ ਖੰਡੇ-ਬਾਟੇ ਦੀ ਪਾਹੁਲ ਦਾ ਧਾਰਨੀ ਹੋਣ ਕਰ ਕੇ ਧਾਰਮਿਕ ਰਵਾਇਤਾਂ ਅਨੁਸਾਰ ਫੂਲਾ ਸਿੰਘ ਰੱਖਿਆ। ਆਪ ਜੀ ਦੇ ਵੱਡੇ-ਵਡੇਰੇ ਰਾਜਸਥਾਨ ਦੇ ਰਹਿਣ ਵਾਲੇ ਸਨ। ਆਪ ਜੀ ਨੂੰ ਵਿਰਸੇ ਵਿਚ ਹੀ ਕੁਰਬਾਨੀ ਦਾ ਜਜ਼ਬਾ ਮਿਲਿਆ ਸੀ।

੧੮ਵੀਂ ਸਦੀ ਦੇ ਹਮਲਿਆਂ ਦੌਰਾਨ ਆਪ ਦੇ ਪਿਤਾ ਸ. ਈਸ਼ਰ ਸਿੰਘ, ਜੋ ਉਸ ਸਮੇਂ ਨਿਸ਼ਾਨਾਂ ਵਾਲੀ ਮਿਸਲ ਵਿਚ ਮੋਹਰੀ ਰੋਲ ਅਦਾ ਕਰਦੇ, ਰਣ-ਤੱਤੇ ਵਿਚ ਜੂਝ ਕੇ ਜ਼ਖ਼ਮੀ ਹੋ ਗਏ ਸਨ। ਉਦੋਂ ਅਕਾਲੀ ਫੂਲਾ ਸਿੰਘ ਦੀ ਉਮਰ ਕੇਵਲ ਇੱਕ ਸਾਲ ਦੀ ਹੀ ਸੀ। ਪਿਤਾ ਸ. ਈਸ਼ਰ ਸਿੰਘ ਜ਼ਖ਼ਮਾਂ ਦੀ ਤਾਬ ਨਾ ਝੱਲਦਿਆਂ ਅਕਾਲ ਚਲਾਣਾ ਕਰ ਗਏ ਸਨ। ਪਰੰਤੂ ਅੱਖਾਂ ਮੀਟਣ ਤੋਂ ਪਹਿਲਾਂ ਉਹ ਆਪਣੇ ਪੁੱਤਰ ਦੀ ਬਾਂਹ ਸ਼ਹੀਦਾਂ ਦੀ ਮਿਸਲ ਦੇ ਬਾਬਾ ਨੈਣਾ ਸਿੰਘ (ਅਸਲ ਨਾਂ ਨਰੈਣ ਸਿੰਘ) ਨੂੰ ਸੌਂਪ ਗਏ। ਇਸੇ ਸਮੇਂ ਦੌਰਾਨ ਪਰਮਾਤਮਾ ਦੇ ਭਾਣੇ ਅਨੁਸਾਰ ਅਚਾਨਕ ਇਕ ਦਿਨ ਮਾਤਾ ਹਰਿ ਕੌਰ ਜੀ ਵੀ ਘਰ ਕੰਮ-ਕਾਰ ਕਰਦੇ ਹੋਏ ਪੌੜੀ ਤੋਂ ਡਿੱਗ ਕੇ ਗੰਭੀਰ ਸੱਟਾਂ ਲੱਗਣ ਕਾਰਨ, ਬਾਅਦ ਵਿਚ ਪੁੱਤਰ ਨੂੰ ਇਕੱਲਾ ਹੀ ਛੱਡ ਕੇ ਗੁਰਪੁਰੀ ਜਾ ਬਿਰਾਜੇ। ਸ਼ਹੀਦਾਂ ਦੀ ਮਿਸਲ ਦੇ ਬਾਬਾ ਨੈਣਾ ਸਿੰਘ ਦੀ ਸੰਗਤ ਵਿਚ ਰਹਿ ਕੇ ਅਕਾਲੀ ਫੂਲਾ ਸਿੰਘ ਨੇ ਬਚਪਨ ਦਾ ਸਮਾਂ ਚੰਗੀ ਸਿੱਖਿਆ ਅਤੇ ਜੀਵਨ ਉਸਾਰੀ ਵਿਚ ਗੁਜ਼ਾਰਿਆ, ਪੰਜਾਂ ਪਿਆਰਿਆਂ ਪਾਸੋਂ ਖੰਡੇ-ਬਾਟੇ ਦਾ ਅੰਮ੍ਰਿਤ-ਪਾਨ ਕੀਤਾ ਅਤੇ ਬਾਣੀ ਦਾ ਪਠਣ-ਪਾਠਨ ਸ਼ੁਰੂ ਕੀਤਾ। ਜਿਹੜੀ ਵੀ ਸੰਥਯਾ ਕਰਾਈ ਜਾਂਦੀ ਉਸ ਨੂੰ ਕੰਠ ਕਰਨ ਦੀ ਕੋਸ਼ਿਸ਼ ਕਰਦੇ। ਉਨ੍ਹਾਂ ਪੰਜ ਬਾਣੀਆਂ, ਅਕਾਲ ਉਸਤਤ ਤੋਂ ਇਲਾਵਾ ਹੋਰ ਵੀ ਬਹੁਤ ਸਾਰੀ ਬਾਣੀ ਕੰਠ ਕਰ ਲਈ। ਘੋੜ-ਸਵਾਰੀ ਤੇ ਸ਼ਸਤਰ-ਵਿੱਦਿਆ ਸਿੱਖੀ। ਭਰ ਜਵਾਨੀ ਦੀ ਉਮਰ ਵਿਚ ਤਖ਼ਤ ਸ੍ਰੀ ਦਮਦਮਾ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਆਦਿ ਅਸਥਾਨਾਂ ਦੀ ਸੇਵਾ ਕੀਤੀ। ਬਚਪਨ ਤੋਂ ਹੀ ਸੁਧਾਰਵਾਦੀ ਰੁਚੀ ਹੋਣ ਕਰ ਕੇ ਗੁਰਦੁਆਰਾ ਸਾਹਿਬਾਨ ਦੀਆਂ ਕੁਰੀਤੀਆਂ ਦੂਰ ਕੀਤੀਆਂ ਅਤੇ ਵੱਡੇ ਹੋ ਕੇ ਪੰਥ-ਸੇਵਾ ਦੇ ਮੈਦਾਨ ਵਿਚ ਨਿੱਤਰੇ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖ ਰਾਜ ਦੇ ਉਸਰੱਈਆਂ ਵਿੱਚੋਂ ਉਂਗਲੀ ਤੇ ਗਿਣੇ ਜਾਣ ਵਾਲੇ ਆਪ ਇਕ ਥੰਮ ਵਜੋਂ ਇਤਿਹਾਸ ਦੇ ਝਰੋਖੇ ਵਿਚ ਉੱਭਰ ਕੇ ਸਾਹਮਣੇ ਆਏ। ਇਹ ਹਸਤੀ ਦੋ ਵਿਸ਼ੇਸ਼ਣਾਂ 'ਬਾਬਾ' ਅਤੇ 'ਅਕਾਲੀ' ਨਾਵਾਂ

*ਪਿੰਡ ਤੇ ਡਾਕ ਦੇਹਲਾ ਸ਼ੀਹਾ, ਤਹਿ: ਮੂਨਕ, ਜ਼ਿਲ੍ਹਾ ਸੰਗਰੂਰ।

ਨਾਲ ਸਿੱਖ ਗਗਨ ਦਾ ਸਿਤਾਰਾ ਬਣ ਕੇ ਚਮਕੀ। ਇਨ੍ਹਾਂ ਦੇ ਸਮੇਂ ਦਾ ਕੋਈ ਜੰਗ ਅਜਿਹਾ ਨਹੀਂ ਸੀ ਜਿਹੜੀ ਸਿੱਖ ਰਾਜ ਦੇ ਵਾਧੇ ਲਈ ਨਾ ਲੜੀ ਗਈ ਹੋਵੇ ਅਤੇ ਉਸ ਵਿਚ ਅਕਾਲੀ ਫੂਲਾ ਸਿੰਘ ਸ਼ਾਮਲ ਨਾ ਹੋਏ ਹੋਣ।

ਜਦੋਂ ੧੮੦੫ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਦੁਆਲੇ ਘੇਰਾ ਪਾ ਲਿਆ ਤੇ ਉਸ ਦਾ ਮੁਕਾਬਲਾ ਕਰਨ ਵਾਸਤੇ ਭੰਗੀ ਸਰਦਾਰਾਂ ਦੀਆ ਫੌਜਾਂ ਅਤੇ ਤੋਪ-ਖਾਨਾ ਸ਼ਹਿਰ ਦੀ ਫਸੀਲ ਅਤੇ ਕਿਲ੍ਹਾ ਲੋਹਗੜ੍ਹ ’ਤੇ ਤਾਇਨਾਤ ਹੋ ਗਏ ਤਾਂ ਫਿਰ ਇਹ ਭਿਅੰਕਰ ਖ਼ੂਨ-ਖਰਾਬਾ ਰੋਕਣ ਲਈ ਅਕਾਲੀ ਫੂਲਾ ਸਿੰਘ ਆਪਣਾ ਜਥਾ ਲੈ ਕੇ ਦੋਹਾਂ ਧਿਰਾਂ ਦੀਆਂ ਫੌਜਾਂ ਦਰਮਿਆਨ ਆ ਖਲੋਤੇ, ਜਿਸ ਦੇ ਕਾਰਨ ਦੋਹਾਂ ਧਿਰਾਂ ਵਿਚ ਖ਼ੂਨੀ ਟਕਰਾਅ ਹੋਣੋ ਟਲ ਗਿਆ। ਭੰਗੀ ਸਰਦਾਰਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਈਨ ਮੰਨਦਿਆਂ ਸ੍ਰੀ ਅੰਮ੍ਰਿਤਸਰ ਤੋਂ ਆਪਣਾ ਅਧਿਕਾਰ ਛੱਡ ਦਿੱਤਾ ਅਤੇ ਮਹਾਰਾਜਾ ਨੇ ਇਨ੍ਹਾਂ ਨੂੰ ਗੁਜ਼ਾਰੇ ਲਈ ਇੱਕ ਵੱਡੀ ਜਾਗੀਰ ਬਖ਼ਸ਼ ਦਿੱਤੀ। ਅਕਾਲੀ ਫੂਲਾ ਸਿੰਘ ਦੇ ਐਸੇ ਜਜ਼ਬੇ ਨੂੰ ਦੇਖ ਕੇ ਮਹਾਰਾਜਾ ਰਣਜੀਤ ਸਿੰਘ ਬਹੁਤ ਪ੍ਰਭਾਵਿਤ ਹੋਏ।

ਸੰਨ ੧੮੦੭ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਸੂਰ ’ਤੇ ਹਮਲਾ ਕੀਤਾ। ਉਦੋਂ ਵੀ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਨੇ ਤਕਰੀਬਨ ਇੱਕ ਮਹੀਨਾ ਕਸੂਰ ਸ਼ਹਿਰ ਦੇ ਦੁਆਲੇ ਘੇਰਾ ਪਾਈ ਰੱਖਿਆ। ਦੋਹਾ ਧਿਰਾਂ ਦਰਮਿਆਨ ਮਹਾਰਾਜਾ ਅਤੇ ਕੁਤਬਦੀਨ ਦੀਆਂ ਫੌਜਾਂ ਲੁਕਣ-ਮੀਟੀ ਵਾਲੀ ਲੜਾਈ ਖੇਡਦੀਆਂ ਰਹੀਆਂ। ਬਾਬਾ ਪ੍ਰੇਮ ਸਿੰਘ ਹੋਤੀ ਅਨੁਸਾਰ, ਮਹਾਰਾਜਾ ਨੇ ਅਕਾਲੀ ਫੂਲਾ ਸਿੰਘ ਦੀ ਵੀਰਤਾ ਅਤੇ ਦ੍ਰਿੜ੍ਹਤਾ ਦੇ ਸਮਾਚਾਰ ਕਈ ਵਾਰ ਸੁਣੇ ਸਨ ਅਤੇ ਇਸ ਸਮੇਂ ਦੀ ਸੇਵਾ ਲਈ ਅਕਾਲੀ ਜੀ ਨੂੰ ਆਪਣੇ ਜਥੇ ਸਮੇਤ ਲਾਹੌਰ ਸੱਦ ਲਿਆ ਅਤੇ ਫਰਵਰੀ, ੧੮੦੭ ਨੂੰ ਇਸ ਖਾਲਸਾਈ ਦਲ ਨੇ ਕਸੂਰ ਸ਼ਹਿਰ ਨੂੰ ਜਾ ਘੇਰਿਆ। ਖਾਲਸੇ ਨੇ ਜਦੋਂ ਲੜਾਈ ਨੂੰ ਲਮਕਦਾ ਡਿੱਠਾ ਤਾਂ ਇਕ ਯੋਜਨਾ ਤਹਿਤ ਰਾਤੋਂ-ਰਾਤ ਕਿਲ੍ਹੇ ਦੀਆਂ ਦੀਵਾਰਾਂ ਹੇਠ ਸੁਰੰਗਾਂ ਲਾ ਕੇ ਉਨ੍ਹਾਂ ਵਿਚ ਬਰੂਦ ਭਰ ਦਿੱਤਾ ਅਤੇ ਦਿਨ ਚੜ੍ਹਨ ਤੋਂ ਪਹਿਲਾਂ ਤੋੜੇ ਦਾਗ ਦਿੱਤੇ। ਕਿਲ੍ਹੇ ਦੀਆਂ ਕੰਧਾਂ ਡਿੱਗਦਿਆਂ ਸਾਰ ਹੀ ਅਕਾਲੀ ਫੌਜਾਂ ਅੰਦਰ ਜਾ ਵੜੀਆਂ ਅਤੇ ਹੱਥੋ-ਹੱਥ ਲੜਾਈ ਵਿਚ ਸਿੱਖਾਂ ਦਾ ਕਬਜ਼ਾ ਹੋ ਗਿਆ। ਇਸ ਮਹੱਤਵਪੂਰਨ ਜਿੱਤ ਨੇ ਅਕਾਲੀ ਜਥੇ ਦੀ ਬਹਾਦਰੀ ਅਤੇ ਖਾਸ ਕਰਕੇ ਅਕਾਲੀ ਫੂਲਾ ਸਿੰਘ ਦੀ ਵੀਰਤਾ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਿਮਾਗ ’ਤੇ ਐਸਾ ਅਸਰ ਕੀਤਾ ਕਿ ਇਸ ਤੋਂ ਬਾਅਦ ਲੜੀਆਂ ਗਈਆਂ ਸਾਰੀਆਂ ਮਹੱਤਵਪੂਰਨ ਲੜਾਈਆਂ ਅਤੇ ਜਿੱਤਾਂ ਵਿਚ ਅਕਾਲੀ ਫੂਲਾ ਸਿੰਘ ਦਾ ਵਿਸ਼ੇਸ਼ ਹੱਥ ਰਿਹਾ। ਮੁਲਤਾਨ, ਪਿਸ਼ਾਵਰ, ਕਸ਼ਮੀਰ ਅਤੇ ਸਰਹੱਦੀ ਲੜਾਈਆਂ ਵਿਚ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਦੀ ਜੰਗੀ ਸੇਵਾ ਬਿਨਾਂ ਕਿਸੇ ਨਿਯਮਤ ਤਨਖਾਹ ਅਤੇ ਭੱਤਿਆਂ ਤੋਂ ਅਕਾਲੀ ਜੀ ਕਰਦੇ ਰਹੇ।

ਸੰਨ ੧੮੧੮ ਈ: ਵਿਚ ਮੁਲਤਾਨ ਦੀ ਫਤਿਹ ਮਹਾਰਾਜਾ ਰਣਜੀਤ ਸਿੰਘ ਵਾਸਤੇ ਇਕ ਖਾਸ ਅਹਿਮੀਅਤ ਵਾਲੀ ਸੀ, ਜਿਸ ਵਿਚ ਵੀ ਮਹਾਰਾਜਾ ਨੇ ਬਹੁਤ ਹੀ ਯੋਜਨਾ-ਬੱਧ ਤਰੀਕੇ ਨਾਲ ਮੁਲਤਾਨ ’ਤੇ ਹਮਲਾ ਕੀਤਾ। ਫੌਜਾਂ ਦਾ ਮੁੱਖ ਕਮਾਂਡਰ ਕੰਵਰ ਖੜਕ ਸਿੰਘ ਸੀ ਜਿਸ ਪਾਸ ਭਾਰੀ ਤੋਪ-ਖਾਨਾ, ਪੈਦਲ ਫੌਜ, ਘੋੜ-ਸਵਾਰ ਦੀ ਗਿਣਤੀ ੨੫

ਹਜ਼ਾਰ ਤੋਂ ਵੱਧ ਸੀ। ਫੌਜ ਦੇ ਦੂਜੇ ਕਮਾਂਡਰ ਸਰਦਾਰ ਦਲ ਸਿੰਘ, ਫਤਿਹ ਸਿੰਘ, ਸ. ਧੰਨਾ ਸਿੰਘ ਮਲਵਈ, ਦੀਵਾਨ ਮੋਤੀ ਰਾਮ ਤੋਂ ਇਲਾਵਾ ਅਕਾਲੀ ਫੌਜ ਦੀ ਕਮਾਨ ਅਕਾਲੀ ਫੂਲਾ ਸਿੰਘ ਦੇ ਹੱਥ ਸੀ। ਆਖਿਰ ਜਿੱਤ ਖਾਲਸੇ ਦੀ ਹੋਈ। ਮੁਲਤਾਨ ਫਤਿਹ ਹੋ ਗਿਆ। ਫਤਿਹ ਰਿਪੋਰਟ ਲਾਹੌਰ ਭੇਜੀ ਗਈ। ਉਸ ਵਿਚ ਕੰਵਰ ਖੜਕ ਸਿੰਘ ਨੇ ਇਹ ਲਿਖਿਆ ਕਿ ਇਹ ਫਤਿਹ ਨਿਰੋਲ ਅਕਾਲੀ ਫੂਲਾ ਸਿੰਘ ਦੀ ਅਦੁੱਤੀ ਬਹਾਦਰੀ ਦਾ ਫਲ ਹੈ। ਜਦੋਂ ਖਾਲਸਾ ਫੌਜ ਨਗਾਰੇ ਵਜਾਉਂਦੀ ਲਾਹੌਰ ਪਹੁੰਚੀ ਤਾਂ ਮਹਾਰਾਜਾ ਨੇ ਸਭ ਤੋਂ ਪਹਿਲਾਂ ਅਕਾਲੀ ਫੂਲਾ ਸਿੰਘ ਨੂੰ ਆਪਣੀ ਛਾਤੀ ਨਾਲ ਲਗਾਇਆ ਅਤੇ ਉਸ ਨੂੰ ਸਿੱਖ ਰਾਜ ਦਾ ਰਾਖਾ ਹੋਣ ਦਾ ਸਨਮਾਨ ਦਿੱਤਾ।

ਸਿੱਖ ਰਾਜ ਦੇ ਰਾਖੇ ਅਕਾਲੀ ਫੂਲਾ ਸਿੰਘ ਨੇ ੧੮੨੩ ਈ: ਵਿਚ ਨੌਸ਼ਹਿਰੇ ਦੀ ਜੰਗ ਵਿਚ ਅਰਦਾਸਾ ਕਰ ਕੇ ਤੋੜ ਨਿਭਾਉਣ ਹਿਤ ਪਠਾਣ ਫੌਜਾਂ ਨੂੰ ਕਰਾਰੇ ਹੱਥ ਵਿਖਾ ਕੇ ਬੜੀ ਬਹਾਦਰੀ, ਦਲੇਰੀ, ਨਿਡਰਤਾ ਨੂੰ ਨਿਭਾਉਂਦਿਆਂ ਹੋਇਆਂ ਫਤਿਹ ਹਾਸਲ ਕੀਤੀ। ੧੮ ਮਾਰਚ, ੧੮੨੩ ਈ: ਨੂੰ ਉਹ ਜੰਗ-ਏ-ਮੈਦਾਨ ਵਿਚ ਸ਼ਹੀਦੀ ਪਾ ਗਏ। ਉਨ੍ਹਾਂ ਦਾ ਅੰਤਮ-ਸੰਸਕਾਰ ਲੰਡੇ ਦਰਿਆ ਦੇ ਕੰਢੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਹੱਥੀਂ ਕੀਤਾ ਅਤੇ ਸਾਰੀ ਫੌਜ ਵੱਲੋਂ ਅਣਖੀਲੇ ਯੋਧੇ ਨੂੰ ਸਲਾਮੀ ਦਿੱਤੀ ਗਈ। ਇਹ ਅਸਥਾਨ ਨੌਸ਼ਹਿਰੇ ਤੋਂ ੨ ਕਿਲੋਮੀਟਰ ਦੀ ਦੂਰੀ 'ਤੇ ਹੈ, ਜੋ ਕਿ ਪੀਰ-ਸਵਾਕ ਨਾਮੀ ਪਿੰਡ ਦੇ ਨਜਦੀਕ ਹੈ। ਲੇਖਕ ਨੇ ਖ਼ੁਦ ਜਾ ਕੇ ਉਸ ਅਸਥਾਨ ਦੇ ਦਰਸ਼ਨ ਕੀਤੇ ਹਨ, ਜਿੱਥੇ ਅਕਾਲੀ ਜੀ ਯਾਦਗਾਰ ਬਣੀ ਹੋਈ ਹੈ। ਸਾਹਮਣੇ ਇੱਕ ਗੁਰਦੁਆਰਾ ਸਾਹਿਬ ਸੀ ਜੋ ਭਾਰਤ-ਪਾਕਿ ਵੰਡ ਸਮੇਂ ਢਹਿ-ਢੇਰੀ ਹੋ ਚੁੱਕਾ ਸੀ। ਉਸ ਥਾਂ 'ਤੇ ਪ੍ਰਾਇਮਰੀ ਸਕੂਲ ਅਤੇ ਸੀਨੀਅਰ ਕਰਾਫਟ ਇੰਸਟੀਚਿਊਟ ਬਣਿਆ ਹੋਇਆ ਹੈ। ਮਹਾਰਾਜਾ ਰਣਜੀਤ ਸਿੰਘ ਨੇ ਬਹੁਤ ਵੱਡੀ ਜਾਗੀਰ, ਜੋ ਅਕਾਲੀ ਫੂਲਾ ਸਿੰਘ ਜੀ ਦੇ ਨਾਮ ਬਹਾਦਰੀ ਤੇ ਸਨਮਾਨ ਵਜੋਂ ਲਗਵਾਈ ਸੀ, ਹੁਣ ਉਸ ਥਾਂ 'ਤੇ ਸਰਕਾਰ ਕਾਬਜ਼ ਹੈ।

ਅਕਾਲੀ ਫੂਲਾ ਸਿੰਘ ਦੀ ਸ਼ਖ਼ਸੀਅਤ ਗੁਰਬਾਣੀ ਦੇ ਰੰਗ ਵਿਚ ਰਤੀ ਹੋਈ ਅਤੇ ਆਤਮਿਕ ਉੱਚਤਾ ਨਾਲ ਲਬਰੇਜ਼ ਸੀ। ਉਨ੍ਹਾਂ ਦੇ ਹਿਰਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ-ਪੰਥ ਲਈ ਅਸੀਮ ਸਤਿਕਾਰ ਸੀ। "ਮਰਉ ਤ ਹਰਿ ਕੈ ਦੁਆਰ" ਦੇ ਸਿਧਾਂਤ ਨੇ ਉਨ੍ਹਾਂ ਵਿਚ ਅਜਿਹੀ ਦ੍ਰਿੜ੍ਹਤਾ ਸਮੋ ਦਿੱਤੀ ਸੀ ਜਿਸ ਨੇ ਉਨ੍ਹਾਂ ਨੂੰ ਇਕ ਲਾਸਾਨੀ ਸੂਰਮਾ ਬਣਾ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਦਾ ਬਹੁਤ ਸਤਿਕਾਰ ਕਰਦੇ ਸਨ। ਉਹ ਜੋ ਵੀ ਕਹਿੰਦੇ ਸਨ ਮਹਾਰਾਜਾ ਉਨ੍ਹਾਂ ਦੀ ਗੱਲ 'ਤੇ ਫੁੱਲ ਚੜ੍ਹਾਉਂਦੇ ਸਨ। ਅਕਾਲੀ ਫੂਲਾ ਸਿੰਘ ਨੇ ਇਕ ਵਾਰ ਮਹਾਰਾਜੇ ਦੀ ਅਹਿਮ ਭੁੱਲ ਬਦਲੇ ਉਨ੍ਹਾਂ ਨੂੰ ਸਿੱਖੀ ਰਵਾਇਤਾਂ ਅਨੁਸਾਰ ਤਨਖਾਹ ਵੀ ਲਾਈ ਜੋ ਮਹਾਰਾਜਾ ਨੇ ਖਿੜ੍ਹੇ ਮੱਥੇ ਪ੍ਰਵਾਨ ਕਰ ਲਈ ਸੀ।

ਸਿੱਖ ਕੌਮ ਆਪਣੇ ਇਸ ਬਹਾਦਰ ਅਤੇ ਅਣਖੀਲੇ ਯੋਧੇ 'ਤੇ ਜਿਨ੍ਹਾਂ ਵੀ ਮਾਣ ਕਰੇ ਓਨਾ ਹੀ ਥੋੜਾ ਹੈ। ਉਨ੍ਹਾਂ ਦੀ ਅਦੁੱਤੀ ਸ਼ਖ਼ਸੀਅਤ ਤੋਂ ਸਾਡੀ ਕੌਮ ਨੂੰ ਸਦਾ ਹੀ ਅਗਵਾਈ ਤੇ ਪ੍ਰੇਰਨਾ ਮਿਲਦੀ ਰਹੇਗੀ। ■

# ਵਿਰਸਾ ਤੇ ਵਿਰਾਸਤ ਦੀ ਸੰਭਾਲ

*-ਪ੍ਰੋ. ਬਲਵੰਤ ਸਿੰਘ**

ਮੇਰੀ ਨਜ਼ਰ ਵਿਚ ਵਿਰਸਾ ਤੇ ਵਿਰਾਸਤ ਦੁਵੱਲੇ ਅਮਲ ਉੱਪਰ ਨਿਰਭਰ ਹੈ। ਵਿਰਸੇ ਵਿਚ ਕੋਈ ਕੌਮ ਆਪਣੇ ਪੁਰਖਿਆਂ ਤੋਂ ਗ੍ਰਹਿਣ ਕਰਦੀ ਹੈ ਅਤੇ ਇਹ ਸਰਮਾਇਆ ਵਿਰਾਸਤ ਵਿਚ ਆਪਣੀ ਆਉਣ ਵਾਲੀ ਪੀੜ੍ਹੀ ਨੂੰ ਸੌਂਪ ਜਾਂਦੀ ਹੈ। ਵਿਦਵਾਨਾਂ ਨੇ ਵਿਰਾਸਤ ਦੇ ਦੋ ਪਹਿਲੂ ਨਿਸ਼ਚਿਤ ਕੀਤੇ ਹਨ। ਇਨ੍ਹਾਂ ਵਿੱਚੋਂ ਇਕ ਸੂਖਮ/ਅਸਪਰਸ਼ (Intangible) ਪੱਖ ਹੈ ਜਿਸ ਵਿਚ ਕਿਸੇ ਕੌਮ ਦੇ ਰਸਮੋ-ਰਿਵਾਜ, ਰੀਤਾਂ, ਪਰੰਪਰਾਵਾਂ, ਮਰਯਾਦਾ, ਗਿਆਨ ਦੇ ਸਿਧਾਂਤ, ਭਾਸ਼ਾ, ਸੱਭਿਆਚਾਰ, ਲੋਕਧਾਰਾ ਆਦਿ ਆ ਜਾਂਦੇ ਹਨ। ਵਿਰਾਸਤ ਦਾ ਦੂਸਰਾ ਪੱਖ ਸਥੂਲ/ਭੌਤਿਕ (In-tangible) ਹੈ। ਇਸ ਵਿਚ ਸਮਾਰਕ, ਭਵਨ ਨਿਰਮਾਣ ਕਲਾ, ਕਲਾ ਕ੍ਰਿਤਾਂ, ਸਾਹਿਤ, ਕਿਤਾਬਾਂ ਆਦਿ ਸ਼ਾਮਲ ਹੁੰਦੀਆਂ ਹਨ। ਵਿਰਾਸਤ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ ਇਹ ਹੁੰਦੀ ਹੈ ਕਿ ਇਹ ਕੋਈ ਬਦਲਣਯੋਗ ਵਸਤੂ ਨਹੀਂ। ਇਸ ਦੀ ਕੀਮਤ/ਅਹਿਮੀਅਤ ਇਸ ਦੇ ਮੁੱਢਲੇ ਤੇ ਮੌਲਿਕ ਸਰੂਪ ਕਰਕੇ ਹੀ ਹੁੰਦੀ ਹੈ, ਏਸੇ ਕਰਕੇ ਇਸ ਦੀ ਸਾਂਭ-ਸੰਭਾਲ ਵੱਲ ਵਧੇਰੇ ਧਿਆਨ ਦਿੱਤਾ ਜਾਂਦਾ ਹੈ। ਸਿੱਖ ਪੰਥ ਦੀ ਵਿਰਾਸਤ ਦਾ ਸੂਖ਼ਮ ਪੱਖ ਇਸ ਦੇ ਸਿਧਾਂਤਕ ਦ੍ਰਿਸ਼ਟੀਕੋਣ ਨਾਲ ਵਾਬਸਤਾ ਹੈ। ਸਿੱਖ ਪੰਥ ਦੇ ਸਿਧਾਂਤ, ਵਿਸ਼ਵਾਸ, ਮਰਯਾਦਾ, ਰੀਤਾਂ, ਪਰੰਪਰਾਵਾਂ, ਸੱਭਿਆਚਾਰ, ਗਿਆਨ ਦੇ ਸ੍ਰੋਤ ਸਿੱਖ ਗੁਰੂ ਸਾਹਿਬਾਨ ਦੇ ਪੈਗੰਬਰੀ ਅਨੁਭਵ ਵਿਚ ਨਿਹਿਤ ਹਨ। ਸਿੱਖ ਗੁਰੂ ਸਾਹਿਬਾਨ ਨੇ ਨਾ ਸਿਰਫ ਨਵੇਂ ਸਿਧਾਂਤ ਹੀ ਸਥਾਪਿਤ ਕੀਤੇ ਬਲਕਿ ਇਨ੍ਹਾਂ ਦੇ ਪ੍ਰਗਟਾਵੇ ਲਈ ਨਵੀਆਂ ਸੰਸਥਾਵਾਂ ਵੀ ਕਾਇਮ ਕੀਤੀਆਂ ਤਾਂ ਕਿ ਹਰ ਕਿਸਮ ਦੀ ਬਦੀ ਤੋਂ ਮੁਕਤ ਇਕ ਨਵਾਂ ਭਾਈਚਾਰਕ ਨਿਜ਼ਾਮ ਪੈਦਾ ਕੀਤਾ ਜਾ ਸਕੇ। ਸਿੱਖਾਂ ਨੂੰ ਇਕ ਅਕਾਲ ਪੁਰਖ ਪ੍ਰਤੀ ਵਫ਼ਾਦਾਰੀ ਦਾ ਸਿਧਾਂਤ ਤੇ ਇਸ ਉੱਪਰ ਅਮਲ ਦਾ ਸਬਕ ਵਿਰਸੇ ਵਿਚ ਪ੍ਰਾਪਤ ਹੋਇਆ ਹੈ। ਸਿੱਖ ਦੀ ਪ੍ਰਥਮ ਵਫ਼ਾਦਾਰੀ ਅਕਾਲ ਪੁਰਖ ਤੇ ਆਪਣੇ ਗੁਰੂ ਨਾਲ ਹੈ ਨਾ ਕਿ ਕਿਸੇ ਦੇਵੀ-ਦੇਵਤੇ, ਪੀਰ-ਫ਼ਕੀਰ ਜਾਂ ਸੰਤ-ਬਾਬੇ ਨਾਲ। ਇਸ ਸਿਧਾਂਤ ਦਾ ਨਿਰੂਪਣ ਸ. ਰਤਨ ਸਿੰਘ (ਭੰਗੂ) ਨੇ ਇਸ ਪ੍ਰਕਾਰ ਕੀਤਾ ਹੈ:

*ਖਾਲਸੋ ਹੋਵੈ ਖੁਦ ਖੁਦਾ ਜਿਸ ਖੂਬੀ ਖੂਬ ਖੁਦਾਇ।*
*ਆਨ ਨ ਮਾਨੈ ਆਨ ਕੀ, ਬਿਨ ਸੱਚੇ ਬਿਨ ਪਾਤਿਸ਼ਾਹ॥*

ਸ੍ਰੀ ਗੁਰੂ ਨਾਨਕ ਦੇਵ ਜੀ ਧੁਰੋਂ ਵਰੋਸਾਏ ਹੋਏ ਦੈਵੀ ਪੈਗੰਬਰ ਸਨ। ਉਹ ਦੈਵੀ

**ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਏ-੧, ਗੁਰੂ ਨਾਨਕ ਦੇਵ ਯੂਨੀਵਰਸਿਟੀ,ਸ੍ਰੀ ਅੰਮ੍ਰਿਤਸਰ। ਮੋ:੯੮੫੫੦੫੭੬੨੪*

ਜੋਤਿ ਦਾ ਵਾਹਨ ਸਨ ਜਿਨ੍ਹਾਂ ਦੇ ਰਾਹੀਂ ਅਕਾਲ ਪੁਰਖ ਦੀ ਇੱਛਾ ਬਾਣੀ/ਸ਼ਬਦ ਰੂਪ ਵਿਚ ਪ੍ਰਗਟ ਹੋਈ। ਉਨ੍ਹਾਂ ਨੇ ਗੁਰਿਆਈ ਦੀ ਜੋ ਸੰਸਥਾ ਕਾਇਮ ਕੀਤੀ ਉਹ ਉਤਰਾਧਿਕਾਰ ਦੀਆਂ ਪਿਤਾ-ਪੁਰਖੀ ਮਾਨਤਾਵਾਂ ਤੋਂ ਸੁਤੰਤਰ ਸੀ। ਉਤਰਾਧਿਕਾਰੀ ਦੀ ਸਿੱਖ ਧਰਮ ਦੇ ਮਿਸ਼ਨ ਪ੍ਰਤੀ ਪ੍ਰਤਿਬਧਤਾ ਤੋਂ ਇਲਾਵਾ ਉਸ ਦੀ ਆਪਣੇ ਗੁਰੂ ਨਾਲ ਆਧਿਆਤਮਕ ਇਕਮਿਕਤਾ ਵੀ ਜ਼ਰੂਰੀ ਸੀ। ਇਸੇ ਕਰਕੇ 'ਦਸ ਗੁਰੂ ਇਕ ਜੋਤ' ਦਾ ਸਿਧਾਂਤ ਸਥਾਪਿਤ ਹੋਇਆ। ਚੁਨਾਂਚਿ ਕੋਈ ਵੀ ਸ਼ਖ਼ਸ ਭਾਵੇਂ ਕਿਤਨਾ ਹੀ ਸਤਿਕਾਰਤ ਤੇ ਭਜਨ ਬੰਦਗੀ ਵਾਲਾ ਕਿਉਂ ਨਾ ਹੋਵੇ, ਉਹ ਸਿੱਖ ਪੰਥ ਦੇ ਗੁਰੂ ਦੀ ਪਦਵੀ ਗ੍ਰਹਿਣ ਨਹੀਂ ਕਰ ਸਕਦਾ।

ਸਿੱਖ ਸਿਧਾਂਤ ਜਗਤ ਰਚਨਾ ਨੂੰ ਨਾਸ਼ਵਾਨ ਤਾਂ ਸਵੀਕਾਰ ਕਰਦਾ ਹੈ ਪਰ ਇਸ ਨੂੰ ਮਿਥਿਆ, ਮਾਇਆ ਜਾਂ ਭਰਮ ਨਹੀਂ ਮੰਨਦਾ। ਜਗਤ/ਸੰਸਾਰ ਅਕਾਲ ਪੁਰਖ ਦੀ ਕ੍ਰਿਤ ਹੈ ਇਸ ਲਈ ਆਪਣੀਆਂ ਸੀਮਾਵਾਂ ਦੇ ਅੰਦਰ ਇਕ ਸੱਚਾਈ ਹੈ। ਮੁਕਤੀ ਪ੍ਰਾਪਤੀ ਲਈ ਮਨੁੱਖ ਨੂੰ ਪਰਵਾਰ/ਸਮਾਜ ਸੰਸਾਰ ਦਾ ਤਿਆਗ ਕਰ ਕੇ ਸੰਨਿਆਸੀ ਦੇ ਵਜੋਂ ਭ੍ਰਮਣ ਦੀ ਜ਼ਰੂਰਤ ਨਹੀਂ ਬਲਕਿ ਹਸੰਦਿਆਂ, ਖੇਲੰਦਿਆਂ, ਪੈਨੰਦਿਆਂ ਭਾਵ ਗ੍ਰਿਹਸਥ ਦਾ ਧਾਰਨੀ ਹੋ ਕੇ ਰੱਬੀ-ਮਿਲਾਪ ਲਈ ਉੱਦਮ ਕਰਨ ਦੀ ਲੋੜ ਹੈ। ਇਹੋ ਸਿਧਾਂਤ ਸਿੱਖ ਪੰਥ ਵਿਚ ਮੀਰੀ-ਪੀਰੀ ਦੇ ਸੁਮੇਲ ਦਾ ਆਧਾਰ ਬਣਿਆ। ਮਨੁੱਖ ਸਿਰਫ਼ ਹੱਡ-ਮਾਸ ਦਾ ਪਿੰਜਰ ਹੀ ਨਹੀਂ ਬਲਕਿ ਇਸ ਵਿਚ ਇਕ ਐਸਾ ਦੈਵੀ ਅੰਸ਼ ਹੈ ਜੋ ਇਸ ਨੂੰ ਸੰਸਾਰ ਦੇ ਹੋਰਨਾਂ ਜੀਵਾਂ-ਜੰਤੂਆਂ ਤੋਂ ਵਿਲੱਖਣਤਾ ਪ੍ਰਦਾਨ ਕਰਦਾ ਹੈ। ਮਨੁੱਖ ਨੇ ਇਸ ਧਰਤੀ ਉੱਤੇ ਦੈਵੀ ਨੁਮਾਇੰਦੇ ਵਜੋਂ ਵਿਚਰਨਾ ਹੈ। ਬਦੀ ਦੀਆਂ ਤਾਕਤਾਂ ਨਾਲ ਸਮਝੌਤਾ ਨਹੀਂ ਬਲਕਿ ਇਨ੍ਹਾਂ ਦੇ ਵਿਰੁੱਧ ਸੰਘਰਸ਼ ਨੂੰ ਦੈਵੀ ਮਿਸ਼ਨ ਤਸੱਵਰ ਕਰਨਾ ਹੈ। ਇਸੇ ਵਿਚਾਰਧਾਰਾ ਨੇ ਸਿੱਖ ਕਿਰਦਾਰ ਨੂੰ ਸੰਤ-ਸਿਪਾਹੀ ਦਾ ਸਰੂਪ ਦਿੱਤਾ ਤੇ ਇਸੇ ਵਿੱਚੋਂ ਸਿੱਖ ਪੰਥ ਵਿਚ ਸ਼ਹਾਦਤ ਦੀ ਪਰੰਪਰਾ ਨੇ ਜਨਮ ਲਿਆ।

ਸਿੱਖ ਪੰਥ ਦਾ ਨਵਾਂ ਨਿਜ਼ਾਮ ਜਾਤ-ਪਾਤ, ਊਚ-ਨੀਚ, ਛੂਆ-ਛਾਤ, ਭਿੱਟ-ਵਹਿਮ, ਅਮੀਰ-ਗਰੀਬ ਆਦਿ ਦੀਆਂ ਧਾਰਨਾਵਾਂ ਤੋਂ ਮੁਕਤ ਸੀ। ਇਸ ਵਿਚ ਬਰਾਬਰੀ, ਭਾਈਚਾਰਾ, ਹੱਕ, ਸੱਚ, ਪਰਉਪਕਾਰ, ਨੇਕੀ, ਇਨਸਾਫ਼, ਸਾਦਗੀ, ਸੱਚਾਈ ਵਾਲੀਆਂ ਕਦਰਾਂ-ਕੀਮਤਾਂ ਦੀ ਪ੍ਰਧਾਨਤਾ ਸੀ। ੧੮ਵੀਂ ਸਦੀ ਵਿਚ ਸਿੱਖ ਪੰਥ ਨੇ ਆਪਣੇ ਵਿਰੋਧੀਆਂ ਨਾਲ ਜੋ ਜੀਵਨ-ਮੌਤ ਦਾ ਸੰਘਰਸ਼ ਕੀਤਾ, ਉਸ ਵਿਚ ਫਤਿਹ ਕਿਸੇ ਰਾਜਨੀਤਿਕ ਜਾਂ ਸੈਨਿਕ ਸ਼ਕਤੀ ਨਾਲ ਸਮਝੌਤਾ/ਸੰਧੀ/ਸਾਜ਼-ਬਾਜ਼ ਕਰਕੇ ਪ੍ਰਾਪਤ ਨਹੀਂ ਸੀ ਕੀਤੀ ਬਲਕਿ ਇਹ ਫਤਿਹ ਤਾਂ ਉਸ ਨੇ ਉੱਚੇ ਇਖਲਾਕ ਵਾਲੇ ਆਦਰਸ਼ਕ ਜੀਵਨ ਰਾਹੀਂ ਪ੍ਰਾਪਤ ਕੀਤੀ ਸੀ। ਉਸ ਸਮੇਂ ਸਿੱਖ ਪੰਥ ਦਾ ਸੰਗਤੀ ਜੀਵਨ ਆਪਣੇ ਪੂਰੇ ਜੋਬਨ ਉੱਤੇ ਸੀ ਤੇ ਇਸੇ ਵਿੱਚੋਂ ਦਲ ਖਾਲਸਾ,

ਸਰਬੱਤ ਖਾਲਸਾ ਤੇ ਗੁਰਮਤਾ ਵਰਗੀਆਂ ਪੰਥਕ ਰਵਾਇਤਾਂ ਤੇ ਸੰਸਥਾਵਾਂ ਹੋਂਦ ਵਿਚ ਆਈਆਂ ਸਨ।

ਸਿੱਖ ਸਿਧਾਂਤ ਜਿੱਥੇ ਗ੍ਰਿਹਸਥੀ ਜੀਵਨ ਨੂੰ ਉੱਤਮ ਦਰਸਾਉਂਦਾ ਹੈ ਉੱਥੇ ਇਹ ਸਿੱਖ ਨੂੰ ਨਾਮ, ਦਾਨ, ਇਸ਼ਨਾਨ ਜਾਂ ਦੂਜੇ ਸ਼ਬਦਾਂ ਵਿਚ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਉੱਪਰ ਅਮਲ ਕਰਨ ਲਈ ਵੀ ਪ੍ਰੇਰਦਾ ਹੈ। ਹੱਥੀਂ ਕਿਰਤ ਨੂੰ ਤ੍ਰਿਸਕਾਰ ਦੀਆਂ ਨਜ਼ਰਾਂ ਨਾਲ ਨਹੀਂ ਬਲਕਿ ਇਸ ਨੂੰ ਮਨੁੱਖੀ ਸਵੈਮਾਨ ਦੇ ਨਜ਼ਰੀਏ ਨਾਲ ਜੋੜਿਆ ਹੈ। ਸਿੱਖ ਧਰਮ ਵਿਚ ਨਿਸ਼ਕਾਮ ਸੇਵਾ ਨੂੰ ਰੱਬੀ ਇਬਾਦਤ ਦਾ ਦਰਜ਼ਾ ਪ੍ਰਾਪਤ ਹੈ। ਲੋੜਵੰਦਾਂ ਦੀ ਸਹਾਇਤਾ ਕਰਨੀ ਇਕ ਸਮਾਜਿਕ ਜ਼ਿੰਮੇਵਾਰੀ ਹੈ। ਇਸੇ ਕਰਕੇ ਸਿੱਖ ਪੰਥ ਵਿਚ ਇਹ ਕਹਾਵਤ ਮਸ਼ਹੂਰ ਹੈ ਕਿ "ਗਰੀਬ ਦਾ ਮੂੰਹ ਗੁਰੂ ਦੀ ਗੋਲਕ" ਜਾਂ "ਵਧੇ ਦੇਗ ਤੇ ਯਾ ਤੇਗ ਤੇ" ਜਾਂ "ਦਾਣਾ ਪਾਣੀ ਗੁਰੂ ਕਾ ਟਹਿਲ ਭਾਵਣੀ ਸਿੱਖਾਂ ਕੀ" ਭਾਵ ਗਰੀਬਾਂ, ਲੋੜਵੰਦਾਂ ਲਈ ਲੰਗਰ ਤੇ ਨਿਮਾਣਿਆਂ/ਨਿਆਸਰਿਆਂ ਨੂੰ ਜ਼ੁਲਮ ਤੋਂ ਬਚਾਉਣ ਲਈ ਤੇਗ ਦੀ ਵਰਤੋਂ ਉੱਚਿਤ ਹੈ। ਅਠਾਰਵੀਂ ਸਦੀ ਦੇ ਸਿੱਖ ਸੇਵਾ-ਸਿਮਰਨ, ਦਲੇਰੀ ਤੇ ਕੁਰਬਾਨੀ ਦੇ ਮੁਜੱਸਮੇ ਸਨ। ਸਿੱਖ ਸਰਦਾਰਾਂ ਨੇ ਸ. ਕਪੂਰ ਸਿੰਘ ਨੂੰ ਨਵਾਬੀ ਦੀ ਖਿਲਅਤ ਉਸ ਦੇ ਸੇਵਾ ਵਾਲੇ ਗੁਣ ਤੋਂ ਪ੍ਰਭਾਵਿਤ ਹੋ ਕੇ ਦਿੱਤੀ ਸੀ। ਉਸ ਵੇਲੇ ਦੇ ਸਿੱਖਾਂ ਨੂੰ ਗੁਰ-ਬਚਨਾਂ ਉੱਪਰ ਭਰੋਸਾ ਸੀ ਕਿ ਗੁਰਵਾਕ ਅਵੱਸ਼ ਸੱਚ ਹੋ ਕੇ ਰਹੇਗਾ:

*ਇਨ ਗ੍ਰੀਬ ਸਿੰਘਨ ਕੌ ਦਯੈ ਪਾਤਿਸ਼ਾਹੀ, ਏ ਯਾਦ ਰਖੈਂ ਹਮਰੀ ਗੁਰਿਆਈ।*

ਰਾਜ-ਭਾਗ ਪ੍ਰਾਪਤ ਕਰਨ ਉਪਰੰਤ ਜੋ ਸਿੱਕਾ ਚਲਾਇਆ ਉਹ ਆਪਣੇ ਨਾਮ ਦਾ ਨਹੀਂ ਬਲਕਿ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਰਪਿਤ ਕੀਤਾ। ਸਪੱਸ਼ਟ ਹੈ ਕਿ ਫਤਿਹ ਨੂੰ ਆਪਣੀ ਕਾਮਯਾਬੀ ਨਹੀਂ ਬਲਕਿ ਅਕਾਲ ਪੁਰਖ ਦੀ ਬਖ਼ਸ਼ਿਸ਼ ਸਮਝਿਆ।

ਸਿੱਖ ਨੂੰ ਕਿਸੇ ਕੌਮ, ਨਸਲ, ਜਾਤ, ਮਜ਼੍ਹਬ, ਵੰਸ਼ ਆਦਿ ਨਾਲ ਦੁਸ਼ਮਨੀ/ਵੈਰ/ਈਰਖਾ ਵਿਰਾਸਤ ਵਿਚ ਨਹੀਂ ਮਿਲੀ। ਹਾਂ, ਬਦੀ ਨਾਲ ਸੰਘਰਸ਼ ਸਿੱਖ ਨੂੰ ਵਿਰਸੇ ਵਿਚ ਮਿਲਿਆ ਹੈ। ਭਾਵੇਂ ਮੁਗ਼ਲ ਸਨ, ਭਾਵੇਂ ਅਫ਼ਗਾਨ ਤੇ ਭਾਵੇਂ ਅੰਗਰੇਜ਼, ਇਨ੍ਹਾਂ ਨਾਲ ਸਿੱਖ ਪੰਥ ਨੇ ਜੋ ਸੰਘਰਸ਼ ਕੀਤਾ ਉਹ ਸਿੱਖ ਪੰਥ ਦੀ ਬਦੀ ਨਾਲ ਸੰਘਰਸ਼ ਦੀ ਗਾਥਾ ਹੈ। ਗਰੀਬ/ਮਜ਼ਲੂਮ ਦੀ ਰੱਖਿਆ ਕਰਨੀ ਸਿੱਖ ਦਾ ਦੈਵੀ ਫਰਜ਼ ਹੈ। ਜਦ ਰਾਜ ਕਰਨ ਦਾ ਮੌਕਾ ਮਿਲਿਆ ਤਾਂ ਹਲੇਮੀ ਰਾਜ ਸਥਾਪਿਤ ਕਰ ਕੇ ਸਤਿਜੁਗ ਵਾਲਾ ਮਾਹੌਲ ਸਿਰਜਿਆ। ਆਤਮਿਕ ਤੌਰ 'ਤੇ ਸਿੱਖ ਨੂੰ ਇਤਨਾ ਬਲਵਾਨ ਕੀਤਾ ਹੈ ਕਿ ਉਹ ਸੰਕਟ ਸਮੇਂ ਵੀ ਚੜ੍ਹਦੀ ਕਲਾ ਵਿਚ ਵਿਚਰੇ। ਐਸਾ ਆਚਰਨ ਹੀ ਸੰਕਟ ਵਿੱਚੋਂ ਉਭਰਨ ਲਈ ਪ੍ਰੇਰਨਾ ਦਿੰਦਾ ਹੈ ਅਤੇ ਕੌਮਾਂ ਦੀ ਤਕਦੀਰ ਬਦਲ ਦਿੰਦਾ ਹੈ। ਸਿੱਖ ਇਤਿਹਾਸ ਗਵਾਹ ਹੈ ਕਿ ਸਿੱਖ ਪੰਥ ਨੇ ਗੁਰੂ ਗ੍ਰੰਥ-ਗੁਰੂ ਪੰਥ ਦੇ ਸਿਧਾਂਤ ਤੇ ਪਰੰਪਰਾ

ਤੋਂ ਸੇਧ ਲੈ ਕੇ ਨਵੇਂ ਕੀਰਤੀਮਾਨ ਸਥਾਪਿਤ ਕੀਤੇ।

ਅਜੋਕੇ ਮਾਹੌਲ ਵਿਚ ਜਦੋਂ ਅਸੀਂ ਸਿੱਖ ਪੰਥ ਨੂੰ ਵਿਰਸੇ ਵਿਚ ਪ੍ਰਾਪਤ ਹੋਏ ਉਕਤ ਆਦਰਸ਼ਾਂ ਦੀ ਰੋਸ਼ਨੀ ਵਿਚ ਵਿਚਾਰਦੇ ਹਾਂ ਤਾਂ ਸਹਿਜ ਸੁਭਾਅ ਪ੍ਰਸ਼ਨ ਉਠਦਾ ਹੈ ਕਿ ਕੀ ਸਿੱਖ ਪੰਥ ਦੀ ਮੌਜੂਦਾ ਤੇ ਆਉਣ ਵਾਲੀ ਪੀੜ੍ਹੀ ਇਸ ਗੌਰਵਮਈ ਵਿਰਸੇ ਨੂੰ ਸੰਭਾਲਣ ਦੇ ਸਮਰੱਥ ਹੈ ਕਿ ਨਹੀਂ? ਹਾਲਾਤ ਚਿੰਤਾਜਨਕ ਤੇ ਫਿਕਰ ਵਿਚ ਪਾਉਣ ਵਾਲੇ ਹਨ। ਇਸ ਦੇ ਸਭ ਤੋਂ ਵੱਡੇ ਦੋ ਕਾਰਨ ਹਨ। ਇਕ ਤੇ ਸਿੱਖ ਸਿਧਾਂਤ ਦੀ ਮੌਲਿਕਤਾ ਤੇ ਪਹਿਲੇ ਵਾਲੀ ਤਾਜ਼ਗੀ ਚੁੰਧਿਆ ਰਹੀ ਹੈ। ਦੂਜਾ, ਸਿੱਖ ਪੰਥ ਦੀ ਸਮਾਜਿਕ ਏਕਤਾ ਖੇਰੂੰ-ਖੇਰੂੰ ਹੋਈ ਦਿੱਸਦੀ ਹੈ। ਸਿਧਾਂਤ ਦੇ ਪੱਖੋਂ ਸਿੱਖ ਪੰਥ ਦੀ ਅਕਾਲ ਪੁਰਖ ਤੇ ਆਪਣੇ ਗੁਰੂ ਪ੍ਰਤੀ ਵਫ਼ਾਦਾਰੀ ਵਿਚ ਹੋਰ ਕਈ ਭਾਈਵਾਲ ਆ ਖੜ੍ਹੋਤੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਖ਼ਸ਼ੀ ਖਾਲਸਾਈ ਰਹਿਤ ਤੋਂ ਮੁਨਕਰ ਹੋਣ ਲਈ ਕਈ ਤਰ੍ਹਾਂ ਦੇ ਢਕਵੰਜ ਲੱਭੇ ਜਾ ਰਹੇ ਹਨ। ਕਈ ਡੇਰੇਦਾਰਾਂ ਦਾ ਰੁਤਬਾ ਸ਼ਖ਼ਸੀ ਪੂਜਾ ਦੀ ਸ਼ਕਲ ਅਖਤਿਆਰ ਕਰ ਗਿਆ ਹੈ। ਸਿੱਖ ਪੰਥ ਦੇ ਜਨਤਕ ਵਰਤਾਰੇ ਵਿੱਚੋਂ ਸੰਗਤੀ/ਜਥੇਬੰਦਕ ਜੀਵਨ ਸੁੰਗੜਦਾ ਜਾ ਰਿਹਾ ਹੈ। ਸਿੱਖ ਪੰਥ ਧੜੇਬੰਦੀ, ਜਾਤ-ਬਿਰਾਦਰੀ, ਪੇਂਡੂ-ਸ਼ਹਿਰੀ, ਮਾਝਾ-ਮਾਲਵਾ-ਦੁਆਬਾ ਤੇ ਹੋਰ ਕਈ ਕਿਸਮ ਦੀਆਂ ਨਵੀਆਂ-ਨਵੀਆਂ ਸੰਪ੍ਰਦਾਇਕ ਰੀਤਾਂ ਦੇ ਆਧਾਰ 'ਤੇ ਆਪਣੀ ਸਮਾਜਿਕ ਏਕਤਾ ਦੀ ਸ਼ਕਤੀ ਨੂੰ ਖੋਰਾ ਲੁਆ ਬੈਠਾ ਹੈ। ਵਿਰਸੇ ਤੇ ਵਿਰਾਸਤ ਨੂੰ ਸੰਭਾਲਣ ਵਾਲੀ ਨੌਜੁਆਨ ਪੀੜ੍ਹੀ ਨੂੰ ਉਕਤ ਸੰਕਟ ਵਿੱਚੋਂ ਕੱਢਣ ਦੀ ਜ਼ਰੂਰਤ ਹੈ। ਮੈਂ ਨਿਰਾਸ਼ਾਵਾਦੀ ਨਹੀਂ ਬਲਕਿ ਆਸ਼ਾਵਾਦੀ ਹਾਂ ਕਿਉਂਕਿ ਸਿੱਖ ਗੁਰੂ ਸਾਹਿਬਾਨ ਦਾ ਚਿੰਤਨ ਤੇ ਇਸ ਉੱਪਰ ਵਫ਼ਾਦਾਰੀ ਨਾਲ ਕੀਤਾ ਅਮਲ ਸਾਨੂੰ ਇਸ ਸੰਕਟ ਵਿੱਚੋਂ ਕੱਢਣ ਦੇ ਸਮਰੱਥ ਹੈ। ■

## ਸਿੱਖ ਮਿਸ਼ਨ ਉੱਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਉੱਤਰਾਖੰਡ, ਕਾਂਸ਼ੀਪੁਰ ਦੇ ਇੰਚਾਰਜ ਭਾਈ ਹਰਜਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਧਰਮ ਪ੍ਰਚਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਮਿਤੀ ੦੭-੦੧-੨੦੧੪ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦਸ਼ਮੇਸ਼ ਨਗਰ, ਆਵਾਸ-ਵਿਕਾਸ, ਰੁਦਰਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੪੨ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕਰ ਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਇਸ ਮੌਕੇ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਰੁਦਰਪੁਰ ਤੋਂ ਇਲਾਵਾ ਜਥੇਦਾਰ ਸ. ਗੁਰਦੀਪ ਸਿੰਘ, ਸ. ਬਲਵਿੰਦਰ ਸਿੰਘ, ਭਾਈ ਕਰਮਜੀਤ ਸਿੰਘ ਹੈੱਡ ਗ੍ਰੰਥੀ ਨੇ ਭਰਪੂਰ ਸਹਿਯੋਗ ਦਿੱਤਾ।

# ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਿਚ ਗੁਰੂ-ਮਹਿਲਾਂ ਦਾ ਯੋਗਦਾਨ

*- ਬੀਬੀ ਪ੍ਰਕਾਸ਼ ਕੌਰ**

ਸਿੱਖ ਧਰਮ ਦੇ ਪ੍ਰਚਾਰ ਤੇ ਵਿਕਾਸ ਵਿਚ ਗੁਰੂ-ਮਹਿਲਾਂ ਦਾ ਗੁਰਮਤਿ ਦੇ ਸਿਧਾਂਤ ਨੂੰ ਵਿਵਹਾਰਿਕ ਜਾਮਾ ਪਹਿਨਾਉਣ ਵਿਚ ਪੂਰਨ ਯੋਗਦਾਨ ਰਿਹਾ ਹੈ। ਗੁਰੂ-ਮਹਿਲਾਂ ਨੇ ਸਿੱਖੀ ਦੇ ਮਹੱਲ ਨੂੰ ਉਸਾਰਨ ਵਿਚ ਬੁਨਿਆਦ ਦਾ ਕੰਮ ਕੀਤਾ ਹੈ। ਇਸ ਦੀ ਗਵਾਹੀ ਜਨਮ-ਸਾਖੀਆਂ, ਮਹਿਮਾ ਪ੍ਰਕਾਸ਼, ਗੁਰਬਿਲਾਸ, ਪਰੰਪਰਾਵਾਂ ਅਤੇ ਹੁਕਮਨਾਮਿਆਂ ਤੋਂ ਮਿਲਦੀ ਹੈ। ਇਤਿਹਾਸ ਸਾਖੀ ਹੈ ਕਿ ਜਿੱਥੇ ਗੁਰੂ ਸਾਹਿਬਾਨ ਭਗਤੀ ਤੇ ਸ਼ਕਤੀ ਦੇ ਸਾਧਨਾਂ ਰਾਹੀਂ ਲੋਕਾਂ ਨੂੰ ਰੂਹਾਨੀ ਤੇ ਰਾਜਨੀਤਿਕ ਅਗਵਾਈ ਦੇਣ ਵਿਚ ਰੁੱਝੇ ਰਹਿੰਦੇ ਸਨ, ਉੱਥੇ ਗੁਰੂ-ਮਹਿਲ ਗੁਰੂ ਸਾਹਿਬਾਨ ਨੂੰ ਪੂਰਾ-ਪੂਰਾ ਸਹਿਯੋਗ ਦਿੰਦੇ ਸਨ। ਪਰਵਾਰ ਦੀ ਸੰਭਾਲ ਦੀ ਜ਼ਿੰਮੇਵਾਰੀ ਨਿਭਾਉਣ ਤੋਂ ਇਲਾਵਾ ਗੁਰੂ-ਦਰਬਾਰ ਦੇ ਪ੍ਰਬੰਧਾਂ ਤੇ ਨਿੱਤ ਦੇ ਕਾਰਜਾਂ ਦਾ ਨਿਰਬਾਹ, ਸੰਗਤਾਂ ਦੀ ਸੇਵਾ-ਸੰਭਾਲ ਬੜੇ ਸੁਚਾਰੂ ਰੂਪ ਨਾਲ ਕਰ ਕੇ ਉਹ ਪੂਰਨ ਯੋਗਦਾਨ ਪਾਉਂਦੇ ਰਹੇ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੱਗਭਗ ੨੦ ਸਾਲ ਦੇ ਜਗਤ-ਭ੍ਰਮਣ ਉਪਰੰਤ ਕਰਤਾਰਪੁਰ ਆ ਧਰਮਸ਼ਾਲਾ ਬਣਾ ਕੇ ਸੰਗਤਾਂ ਦੇ ਮਾਰਗ-ਦਰਸ਼ਨ ਦਾ ਕੰਮ ਅਰੰਭਿਆ ਤਾਂ ਧਰਮਸ਼ਾਲਾ ਤੇ ਲੰਗਰ ਦਾ ਪ੍ਰਬੰਧ ਮਾਤਾ ਸੁਲੱਖਣੀ ਜੀ ਹੀ ਸੰਭਾਲਦੇ ਰਹੇ। ਗੁਰੂ-ਦਰਬਾਰ ਦੇ ਰਖ-ਰਖਾਵ ਤੇ ਨਿੱਤ ਦੇ ਕਾਰਜਾਂ ਦੀ ਜ਼ਿੰਮੇਵਾਰੀ ਮਾਤਾ ਜੀ ਦੀ ਸੀ। ਇਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੁਰੂ-ਕਾਲ ਵਿਚ ਲੰਗਰ ਦੀ ਸੰਸਥਾ ਨੂੰ ਜਿਹੜੀ ਪਰਪੱਕਤਾ ਪ੍ਰਾਪਤ ਹੋਈ ਸੀ, ਉਸ ਦਾ ਸਾਰਾ ਸਿਹਰਾ ਮਾਤਾ ਖੀਵੀ ਜੀ ਨੂੰ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਨੂੰ "ਨੇਕ ਜਨ" ਕਹਿ ਕੇ ਸਲਾਹਿਆ ਗਿਆ ਹੈ। ਅਸਲ ਵਿਚ ਲੰਗਰ ਦਾ ਸਮੁੱਚਾ ਪ੍ਰਬੰਧ ਹੀ ਮਾਤਾ ਖੀਵੀ ਜੀ ਦੇ ਹੱਥ ਵਿਚ ਸੀ ਅਤੇ ਇਸ ਤੱਥ ਦੀ ਪ੍ਰੋੜਤਾ ਭਾਈ ਸੱਤਾ ਜੀ -ਭਾਈ ਬਲਵੰਡ ਜੀ ਦੀ ਵਾਰ ਵਿੱਚੋਂ ਹੁੰਦੀ ਹੈ। ਗੁਰੂ-ਘਰ ਵਿਚ ਇਕ ਪਾਸੇ ਨਾਮ ਦੀ ਦੌਲਤ ਲੋਕਾਂ ਦੀ ਝੋਲੀ ਪੈ ਰਹੀ ਸੀ ਅਤੇ ਦੂਜੇ ਪਾਸੇ ਤਰ੍ਹਾਂ-ਤਰ੍ਹਾਂ ਦੇ ਭੋਜਨ, ਘਿਉ ਵਾਲੀ ਖੀਰ ਆਦਿ ਵੰਡੀ ਜਾ ਰਹੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਆਤਮਿਕ ਜੀਵਨ ਉਚੇਰਾ ਕਰਨ ਵਾਲੇ ਨਾਮ ਨਾਲ ਜੋੜ ਰਹੇ ਸਨ, ਅਤੇ ਉਨ੍ਹਾਂ ਦੀ ਸੁਪਤਨੀ ਮਾਤਾ ਖੀਵੀ ਜੀ ਸੰਗਤਾਂ ਲਈ ਸੁਆਦਲਾ ਲੰਗਰ ਤਿਆਰ ਕਰ ਰਹੇ ਸਨ।

---

**੯੬, ਟੈਗੋਰ ਨਗਰ, ਜਲੰਧਰ-੧੪੪੦੦੧, ਮੋ: ੯੮੮੮੧-੮੬੦੮੬*

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥ (ਪੰਨਾ ੯੬੭)*

ਮਾਤਾ ਖੀਵੀ ਜੀ ਦੀ ਸਰਪ੍ਰਸਤੀ ਹੇਠ ਲੰਗਰ ਪੂਰੀ ਤਰ੍ਹਾਂ ਵਿਕਸਿਤ ਤੇ ਸੰਪੂਰਨ ਸੰਸਥਾ ਦੇ ਰੂਪ ਵਿਚ ਸਿੱਖ ਪਰੰਪਰਾ ਦਾ ਅੰਗ ਬਣ ਗਿਆ। ਸੇਵਾ ਦੀ ਮੂਰਤ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ, ਸ੍ਰੀ ਗੁਰੂ ਰਾਮਦਾਸ ਜੀ ਦੀ ਸੁਪਤਨੀ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਤਾ ਬੀਬੀ ਭਾਨੀ ਜੀ ਧੰਨ ਸਨ, ਜਿਨ੍ਹਾਂ ਨੇ ਗੁਰੂ ਦਾ ਭਾਣਾ ਮੰਨ, ਰਜ਼ਾ ਵਿਚ ਰਹਿ ਕੇ ਇਤਿਹਾਸ ਹੀ ਬਦਲ ਦਿੱਤਾ। ਬੀਬੀ ਭਾਨੀ ਜੀ ਦੀ ਭੂਮਿਕਾ ਇਤਿਹਾਸਿਕ ਦ੍ਰਿਸ਼ਟੀ ਤੋਂ ਬੜੀ ਅਹਿਮੀਅਤ ਵਾਲੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੁਪਤਨੀ ਮਾਤਾ ਗੰਗਾ ਜੀ ਨੂੰ ਵੀ ਸਿੱਖ ਪਰੰਪਰਾ ਵਿਚ ਬੜਾ ਗੌਰਵਮਈ ਸਥਾਨ ਪ੍ਰਾਪਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਵਿਆਹ ਹੋਣ ਤੋਂ ਲੈ ਕੇ ਗੁਰੂ ਸਾਹਿਬ ਦੀ ਸ਼ਹਾਦਤ ਤਕ ਦਾ ੨੭ ਸਾਲ ਦਾ ਸਮਾਂ ਬਣਦਾ ਹੈ। ਇਨ੍ਹਾਂ ਸਾਲਾਂ ਵਿਚ ਮਾਤਾ ਜੀ ਦਿਨ-ਰਾਤ ਗੁਰੂ-ਘਰ ਦੇ ਰਖ-ਰਖਾਵ ਤੇ ਸੰਗਤਾਂ ਦੀ ਸੇਵਾ-ਸੰਭਾਲ ਵਿਚ ਰੁੱਝੇ ਰਹੇ। ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਅਤੇ ਸਿੱਖ ਸੰਗਤਾਂ ਨੂੰ ਇਸ ਮਹਾਨ ਸਿੱਖੀ ਦੇ ਕੇਂਦਰ ਨਾਲ ਜੋੜਨ ਵਿਚ ਮਾਤਾ ਜੀ ਨੇ ਵਿਸ਼ੇਸ਼ ਯੋਗਦਾਨ ਪਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ (ਸੰਨ ੧੬੦੬ ਈ:) ਤੋਂ ਲੈ ਕੇ ਮਾਤਾ ਜੀ ਦੇ ਜੋਤੀ-ਜੋਤ ਸਮਾਉਣ (ਸੰਨ ੧੬੨੮ ਈ:) ਤਕ ਦੇ ੨੨ ਸਾਲ ਦੇ ਸਮੇਂ ਵਿਚ ਮਾਤਾ ਜੀ ਦਾ ਯੋਗਦਾਨ ਬਹੁਤ ਹੀ ਅਹਿਮ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਿਆਈ ਸੰਭਾਲੀ ਅਤੇ ਇੱਥੋਂ ਹੀ ਇਕ ਮਹਾਨ ਕ੍ਰਾਂਤੀਕਾਰੀ ਪਰਿਵਰਤਨ ਦੇ ਦੌਰ ਵਿਚ ਮਾਤਾ ਜੀ ਗੁਰੂ-ਘਰ ਦੀ ਹਰ ਘਟਨਾ ਨਾਲ ਸਿੱਧੇ ਰੂਪ ਵਿਚ ਜੁੜੇ ਹੋਏ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਗੁਰਿਆਈ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ, ਸਿੱਖ ਲਹਿਰ ਨੂੰ ਹਥਿਆਰਬੰਦ ਹੁੰਦਿਆਂ ਦੇਖਣਾ, ਸਿੱਖਾਂ ਨੂੰ ਇਕ ਫੌਜ ਦੇ ਰੂਪ ਵਿਚ ਸੰਗਠਿਤ ਹੁੰਦਿਆਂ, ਮੁਗ਼ਲ ਹੁਕਮਰਾਨਾਂ ਨੂੰ ਚੁਣੌਤੀ ਦਿੰਦਿਆਂ ਉਨ੍ਹਾਂ ਨੇ ਅੱਖੀਂ ਵੇਖਿਆ। ਇਸ ਕ੍ਰਾਂਤੀਕਾਰੀ ਪਰਿਵਰਤਨ ਦੇ ਚਸ਼ਮਦੀਦ ਗਵਾਹ ਤੇ ਭਾਈਵਾਲ ਸਨ- ਮਾਤਾ ਗੰਗਾ ਜੀ।

ਮਾਤਾ ਗੁਜਰੀ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਦੀ ਸੁਪਤਨੀ ਅਤੇ ਦਸਮ ਪਿਤਾ ਦੀ ਮਾਤਾ ਦੀ ਦੇਣ ਨੂੰ ਕੌਣ ਭੁਲਾ ਸਕਦਾ ਹੈ! ਮਾਤਾ ਜੀ ਨੇ ਲੰਮਾ ਸਮਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਾਲ ਬਾਬੇ ਬਕਾਲੇ ਵਿਖੇ ਸੇਵਾ ਅਤੇ ਸਿਮਰਨ ਵਾਲਾ ਜੀਵਨ ਬਤੀਤ ਕੀਤਾ। ਆਪ ਬੜੇ ਵੱਡੇ ਜਿਗਰੇ ਵਾਲੇ ਸਨ। ਪਤੀ ਦੇ ਸ਼ਹੀਦ ਸੀਸ ਅੱਗੇ ਸਿਰ ਝੁਕਾ ਕੇ ਇਹੋ ਮੰਗ ਕੀਤੀ ਕਿ ਤੁਹਾਡੀ ਨਿਭ ਆਈ, ਬਖ਼ਸ਼ਿਸ ਕਰਨਾ ਮੇਰੀ ਵੀ ਨਿਭ ਜਾਏ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਵਿਰੁੱਧ ਅਵਾਜ਼

ਉਠਾਈ, ਤਾਂ ਆਪ ਨੇ ਭਰਪੂਰ ਅਸੀਸਾਂ ਦਿੱਤੀਆਂ। ਆਪ ਜੀ ਨੇ ਮਾਤਾ ਨਾਨਕੀ ਜੀ (ਸੱਸ ਮਾਤਾ) ਨਾਲ ਮਿਲ ਕੇ ਮਸੰਦਾਂ ਤੇ ਹੋਰ ਗੁਰੂ-ਘਰ ਦੇ ਦੋਖੀਆਂ ਨੂੰ ਤਾੜਨਾ ਵੀ ਕੀਤੀ। ਠੰਡੇ ਬੁਰਜ ਵਿਚ ਮਾਸੂਮ ਪੋਤਰਿਆਂ ਨੂੰ ਨਿਰਭੈਤਾ ਦਾ ਪਾਠ ਪੜ੍ਹਾਇਆ ਤੇ ਸਿੱਖੀ ਵਿਚ ਪ੍ਰਪੱਕ ਕੀਤਾ। ਆਪ ਜੀ ਨੇ ਸ਼ਹਾਦਤ ਪ੍ਰਾਪਤ ਕਰ ਕੇ ਸਿੱਖ ਇਤਿਹਾਸ ਵਿਚ ਪਹਿਲੀ ਇਸਤਰੀ ਸ਼ਹੀਦ ਹੋਣ ਦਾ ਮਾਣ ਪ੍ਰਾਪਤ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੁਪਤਨੀ ਮਾਤਾ ਸੁੰਦਰੀ ਜੀ ਨੇ ਖਾਲਸਾ ਪੰਥ ਦੀ ਸਰਬਾਂਗੀ ਰਹਿਨੁਮਾਈ ਕੀਤੀ। ਮਾਤਾ ਜੀ ਦਾ ਯੋਗਦਾਨ ਸਿੱਖ ਧਰਮ ਦੇ ਪ੍ਰਸਾਰ ਵਿਚ ਅਹਿਮ ਸਥਾਨ ਰੱਖਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਲੰਮਾ ਸਮਾਂ ਖਾਲਸਾ ਪੰਥ ਦੀ ਸਫਲ ਰਹਿਨੁਮਾਈ ਕਰ ਕੇ ਅਗਵਾਈ ਦੀ ਪਰੰਪਰਾ ਵਿਚ ਇਕ ਨਵਾਂ ਮੀਲ-ਪੱਥਰ ਕਾਇਮ ਕੀਤਾ। ਆਪ ਜੀ ਦਾ ਸਮੁੱਚਾ ਜੀਵਨ ਸੰਘਰਸ਼ਾਂ ਵਿਚ ਗੁਜ਼ਰਿਆ। ਆਪ ਜੀ ਨੇ ਸਿੱਖਾਂ ਦੇ ਨਾਂ 'ਤੇ ਹੁਕਮਨਾਮੇ ਵੀ ਜਾਰੀ ਕੀਤੇ। ਆਪ ਜੀ ਦਾ ਸਮੁੱਚਾ ਜੀਵਨ ਅਣਖ, ਨਿਰਭੈਤਾ, ਭਗਤੀ, ਸ਼ਕਤੀ, ਉੱਚ-ਆਚਰਨ ਅਤੇ ਦਾਨਸ਼ਮੰਦੀ ਦਾ ਪ੍ਰਤੀਕ ਹੈ। ਮਾਤਾ ਜੀ ਦਾ ਜੀਵਨ ਸਾਡੇ ਸਾਰਿਆਂ ਲਈ ਪਰਮ-ਸਨਮਾਨਯੋਗ ਅਤੇ ਪ੍ਰੇਰਨਾਦਾਇਕ ਹੈ।

ਸਿੱਖ ਪੰਥ ਦੀ ਨੁਹਾਰ ਬਦਲਣ ਵਿਚ ਤੇ ਉਸ ਦੀ ਸਥਾਪਤੀ ਵਿਚ ਗੁਰੂ-ਮਹਿਲਾਂ ਦੀ ਉਚੇਰੀ ਭੂਮਿਕਾ ਰਹੀ ਹੈ। ਸਿੱਖ ਪਰੰਪਰਾ ਵਿਚ ਇਤਿਹਾਸਿਕ ਸਰੋਤਾਂ ਦੇ ਮੁਤਾਬਿਕ ਉਨ੍ਹਾਂ ਦਾ ਆਪਣਾ ਇਕ ਨਿਵੇਕਲਾ ਤੇ ਵਿਲੱਖਣ ਰੁਤਬਾ ਹੈ। ■

## ਗੁ: ਸ਼ਹੀਦ ਗੰਜ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਤਹਿਤ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋ:ਗੁ:ਪ੍ਰ: ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਰਜਿੰਦਰ ਸਿੰਘ ਮਹਿਤਾ ਦੀ ਯੋਗ ਅਗਵਾਈ ਹੇਠ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ੨੬ ਜਨਵਰੀ, ੨੦੧੪ ਨੂੰ ਗੁ: ਸ਼ਹੀਦ ਗੰਜ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਵਿਚ ੩੦੦੦ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਇਸ ਮੌਕੇ ਸ. ਸਤਬੀਰ ਸਿੰਘ ਜੀ, ਸਕੱਤਰ, ਧਰਮ ਪ੍ਰਚਾਰ ਕਮੇਟੀ, ਸ. ਪ੍ਰਤਾਪ ਸਿੰਘ, ਮੈਨੇਜਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਸ. ਰਘਬੀਰ ਸਿੰਘ, ਐਡੀ: ਮੈਨੇਜਰ ਸ੍ਰੀ ਦਰਬਾਰ ਸਾਹਿਬ ਵਿਸ਼ੇਸ਼ ਤੌਰ 'ਤੇ ਹਾਜ਼ਰ ਸਨ। ■

# ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ

*-ਬੀਬੀ ਰਜਿੰਦਰ ਕੌਰ, ਸ. ਹਨਵੰਤ ਸਿੰਘ**

ਪਰਮਾਤਮਾ ਨੇ ਸਮੁੱਚੀ ਪ੍ਰਕਿਰਤੀ ਵਿਚ ਮਰਦ-ਇਸਤਰੀ ਦੇ ਅਨਿੱਖੜ ਰਿਸ਼ਤੇ ਨੂੰ ਸਥਾਪਿਤ ਕੀਤਾ ਹੈ। ਅਕਾਲ ਪੁਰਖ ਦੀ ਦ੍ਰਿਸ਼ਟੀ ਅਨੁਸਾਰ ਸੰਸਾਰ ਵਿਚ ਮਰਦ-ਇਸਤਰੀ ਦੇ ਰਿਸ਼ਤੇ ਨੂੰ ਸਮਾਨਤਾ ਦਾ ਦਰਜਾ ਦਿੱਤਾ ਗਿਆ ਹੈ। ਇਸ ਪਵਿੱਤਰ ਰਿਸ਼ਤੇ ਦੀ ਅਣਹੋਂਦ ਵਿਚ ਸ੍ਰਿਸ਼ਟੀ ਰਚਨਾ ਦੀ ਹੋਂਦ ਸੰਭਵ ਨਹੀਂ। ਪ੍ਰਾਚੀਨ ਕਾਲ ਤੋਂ ਹੀ ਦੇਖਿਆ ਜਾ ਰਿਹਾ ਹੈ ਕਿ ਮਰਦ ਹੀ ਜ਼ਿਆਦਾਤਰ ਆਰਥਿਕ, ਧਾਰਮਿਕ, ਸਮਾਜਿਕ, ਰਾਜਨੀਤਿਕ ਸ਼ਕਤੀਆਂ ਦਾ ਮਾਲਕ ਰਿਹਾ ਹੈ, ਜਿਸ ਦੇ ਫਲਸਰੂਪ ਜ਼ਿਆਦਾਤਰ ਸਮਾਜਿਕ-ਧਾਰਮਿਕ ਉੱਚਤਾ ਉੱਪਰ ਕੇਵਲ ਤੇ ਕੇਵਲ ਮਰਦ ਦਾ ਹੀ ਅਧਿਕਾਰ ਰਿਹਾ ਹੈ। ਇਸਤਰੀ ਨਾਲ ਸ਼ੁਰੂ ਤੋਂ ਹੀ ਦੁਰਵਿਵਹਾਰ ਕੀਤਾ ਜਾਂਦਾ ਰਿਹਾ ਹੈ। ਸਮਾਜ ਵਿਚ ਇਸਤਰੀ ਦਾ ਰੁਤਬਾ ਇੰਨਾ ਗਿਰ ਗਿਆ ਕਿ ਲੜਕੀ ਦੇ ਜਨਮ ਨੂੰ ਵੀ ਪਾਪ ਸਮਝਿਆ ਜਾਣ ਲੱਗਾ, ਜਿਸ ਕਰਕੇ ਲੜਕੀ ਦੇ ਜਨਮ ਸਮੇਂ ਹੀ ਉਸ ਨੂੰ ਮਾਰ ਦਿੱਤਾ ਜਾਣ ਲੱਗ ਪਿਆ। ਇਹ ਸੰਤਾਪ ਇਸਤਰੀ ਨੂੰ ਸ਼ੁਰੂ ਤੋਂ ਹੀ ਭੋਗਣਾ ਪੈ ਰਿਹਾ ਹੈ।

ਸਮਾਜ ਦੇ (ਅਖੌਤੀ) ਧਾਰਮਿਕ ਵਰਗ ਸਿੱਧ, ਨਾਥ, ਜੋਗੀ, ਸੰਨਿਆਸੀ ਤੇ ਬੈਰਾਗੀ ਆਦਿ ਦੀਆਂ ਨਿਗਾਹਾਂ ਵਿਚ ਵੀ ਇਸਤਰੀ ਹਮੇਸ਼ਾ ਤੋਂ ਨਿੰਦਾ ਦੀ ਪਾਤਰ ਹੀ ਰਹੀ ਹੈ। ਗੋਰਖ ਨਾਥ ਤਾਂ ਇਸਤਰੀ ਨੂੰ 'ਬਾਘਨਿ' ਤਕ ਕਹਿ ਦਿੰਦਾ ਹੈ ਤੇ ਇਸਤਰੀ ਦੀ 'ਤਿੰਨਾਂ ਲੋਕਾਂ ਨੂੰ ਖਾ ਜਾਣ ਵਾਲੀ' ਜਿਹੇ ਅਪਮਾਨ ਭਰੇ ਸ਼ਬਦ ਨਾਲ ਤੁਲਨਾ ਕਰਦਾ ਹੈ :

ਬਾਘਨਿ ਜਿੰਦ ਲੇਇ, ਬਾਘਨਿ ਬਿੰਦ ਲੇਇ, ਬਾਘਨਿ ਹਮਰੀ ਕਾਇਆ।
ਇਨਿ ਬਾਘਨਿ ਤ੍ਰੈ ਲੋਈ ਖਾਈ, ਬਧਤਿ ਗੋਰਖ ਰਾਇਆ। . . .
ਦਾਮਿ ਕਾਢਿ ਬਾਘਨਿ ਲੈ ਆਇਆ, ਮਾਉਂ ਕਹੇ ਮੇਰਾ ਪੂਤ ਬੇਹਾਇਆ।
ਗੀਲੀ ਲਕੜੀ ਕਉ ਘੁਨ ਲਾਇਆ, ਤਿਨੁ ਡਾਲਿ ਮੂਲ ਸਣਿ ਖਾਇਆ।

ਗ੍ਰਿਹਸਥ ਜੀਵਨ ਦਾ ਤਿਆਗ ਕਰਨ ਵਾਲੇ ਜੋਗੀਆਂ, ਸੰਨਿਆਸੀਆਂ ਆਦਿ ਦੀ ਇਸਤਰੀ ਜਾਤੀ ਪ੍ਰਤੀ ਨਿਗਾਹ ਕਦੀ ਵੀ ਨਿਰਪੱਖ ਨਹੀਂ ਰਹੀ ਸਗੋਂ ਉਹ ਤਾਂ ਹਮੇਸ਼ਾਂ ਉਨ੍ਹਾਂ ਨੂੰ ਨਿੰਦਾ ਦੀ ਦ੍ਰਿਸ਼ਟੀ ਤੋਂ ਹੀ ਦੇਖਦੇ ਰਹੇ ਹਨ। ਇਕ ਗੱਲ ਜੋ ਸੋਚਣ ਵਾਲੀ ਹੈ ਉਹ ਕਿ ਇਨ੍ਹਾਂ (ਅਖੌਤੀ) ਤਿਆਗੀ ਸਾਧੂਆਂ ਦਾ ਜਨਮ ਵੀ ਤਾਂ ਇਕ ਇਸਤਰੀ ਦੀ ਕੁੱਖ ਵਿੱਚੋਂ ਹੀ ਹੋਇਆ ਹੈ। ਕੀ ਇਹ ਗੱਲ ਕਦੀ ਵੀ ਉਨ੍ਹਾਂ ਦੀ ਸੋਚ ਵਿਚ ਨਹੀਂ ਆਈ? ਕਦੇ ਨਹੀਂ ਉਨ੍ਹਾਂ ਸੋਚਿਆ ਕਿ ਜੇਕਰ ਉਹ ਇਸਤਰੀ ਦੀ ਨਿੰਦਾ ਕਰਦੇ ਹਨ ਤਾਂ ਸਭ ਤੋਂ ਪਹਿਲਾਂ ਉਹ ਮਮਤਾ ਦੀ ਮੂਰਤ ਮਾਂ ਦੀ ਹੀ ਨਿੰਦਾ ਕਰਦੇ ਹਨ, ਜਿਸ ਨੇ ਉਨ੍ਹਾਂ ਨੂੰ ਜਨਮ ਦਿੱਤਾ ਅਤੇ ਅਨੇਕਾਂ ਕਸ਼ਟ ਝੱਲ ਕੇ ਪਾਲਿਆ-ਪੋਸਿਆ।

ਪੁਰਾਤਨ ਸਮੇਂ ਤੋਂ ਹੀ ਇਸਤਰੀ ਨਾਲ ਬੇਇਨਸਾਫੀ ਹੋ ਰਹੀ ਹੈ। ਉਸ ਉੱਪਰ

**ਰੀਸਰਚ ਸਕਾਲਰ, ਸ੍ਰੀ ਗੁਰੂ ਤੇਗ ਬਹਾਦਰ ਰਾਸ਼ਟਰੀ ਏਕਤਾ ਚੇਅਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੪੭੦੦੨*

ਅਨੇਕਾਂ ਪ੍ਰਕਾਰ ਦੇ ਜ਼ੁਲਮ ਕੀਤੇ ਜਾਂਦੇ ਸਨ; ਉਸ ਨੂੰ ਸਮਾਜ ਵਿਚ ਪੈਰ ਦੀ ਜੁੱਤੀ ਦੇ ਸਮਾਨ ਦਰਜਾ ਦਿੱਤਾ ਜਾਂਦਾ ਸੀ; ਉਸ ਨੂੰ ਪਰਦੇ ਵਿਚ ਰੱਖਿਆ ਜਾਂਦਾ ਸੀ, ਨੀਚ ਸਮਝਿਆ ਜਾਂਦਾ ਸੀ। ਜੇਕਰ ਕਿਸੇ ਮਰਦ ਦੀ ਇਸਤਰੀ ਮਰ ਜਾਂਦੀ ਤਾਂ ਉਸ ਨੂੰ ਦੂਜਾ ਵਿਆਹ ਕਰਨ ਦੀ ਇਜਾਜ਼ਤ ਸੀ ਪਰ ਜੇਕਰ ਕਿਸੇ ਇਸਤਰੀ ਦਾ ਪਤੀ ਮਰ ਜਾਂਦਾ ਤਾਂ ਉਸ ਨੂੰ ਉਸ ਦੇ ਪਤੀ ਦੇ ਨਾਲ ਜੀਊਂਦਿਆ ਹੀ ਸੜ ਕੇ ਸਤੀ ਹੋਣਾ ਪੈਂਦਾ ਸੀ। ਇਸਤਰੀ ਨੂੰ ਕੋਈ ਧਾਰਮਿਕ ਕਰਮ ਕਰਨ ਦੀ ਆਗਿਆ ਨਹੀਂ ਸੀ ਅਤੇ ਨਾ ਹੀ ਉਸ ਨੂੰ ਕਿਸੇ ਧਾਰਮਿਕ ਸਥਾਨ ’ਤੇ ਜਾਣ ਦੀ ਇਜਾਜ਼ਤ ਸੀ।

ਇਸਤਰੀ ਦੇ ਹੱਕ ਵਿਚ ਜੇ ਸਭ ਤੋਂ ਪਹਿਲਾਂ ਅਵਾਜ਼ ਬੁਲੰਦ ਹੋਈ ਅਤੇ ਇਸਤਰੀ ਨੂੰ ਸਮਾਜ ਵਿਚ ਸਮਾਨਤਾ ਤੇ ਸੁਤੰਤਰਤਾ ਦਾ ਅਧਿਕਾਰ ਦਿੱਤਾ ਗਿਆ ਤਾਂ ਸਿਰਫ ਤੇ ਸਿਰਫ ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਸਦਕਾ, ਜਿਨ੍ਹਾਂ ਇਸਤਰੀ ਨੂੰ ਭਰਪੂਰ ਸਤਿਕਾਰ ਦਿੱਤਾ ਤੇ ਇਸਤਰੀ ਬਾਰੇ ਪੁਰਾਤਨ ਨੀਚ ਸੋਚ ਤੋਂ ਉੱਚਾ ਉਠ ਕੇ ਗੱਲ ਕੀਤੀ। ਉਨ੍ਹਾਂ ਕਿਹਾ ਕਿ ਜਿਸ ਇਸਤਰੀ ਨੂੰ ਤੁਸੀਂ ਨੀਚ ਸਮਝਦੇ ਹੋ, ਜਿਸ ਦੀ ਭਰਪੂਰ ਨਿੰਦਾ ਕਰਦੇ ਹੋ, ਉਸ ਨਾਲ ਹੀ ਤੁਸੀਂ ਮੰਗਣਾ ਕਰਦੇ ਹੋ, ਵਿਆਹ ਕਰਦੇ ਹੋ, ਦੋਸਤੀ-ਮਿੱਤਰਤਾ ਕਰਦੇ ਹੋ। ਜੇਕਰ ਘਰ ਦੀ ਇਸਤਰੀ ਮਰ ਜਾਵੇ ਤਾਂ ਨਿਰਬਾਹ ਲਈ ਹੋਰ ਵਿਆਹ ਕਰਵਾਉਂਦੇ ਹੋ। ਫਿਰ ਉਸ ਨੂੰ ਮੰਦਾ ਕਿਸ ਆਧਾਰ ’ਤੇ ਆਖਦੇ ਹੋ? ਇਹ ਇਸਤਰੀ ਤਾਂ ਸਮਾਜ ਵਿਚ ਅਤਿ ਪੂਜਣਯੋਗ ਹਸਤੀ ਹੈ ਜਿਸ ਨੇ ਵੱਡੇ-ਵੱਡੇ ਰਾਜਿਆਂ-ਮਹਾਰਾਜਿਆਂ ਨੂੰ ਵੀ ਜਨਮ ਦਿੱਤਾ ਹੈ। ਭਲਾ ਇਹ ਨੀਚ ਕਿਵੇਂ ਹੋ ਸਕਦੀ ਹੈ? ਆਪ ਦਾ ਫੁਰਮਾਨ ਹੈ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਇਸਤਰੀ ਜਾਤੀ ਨੂੰ ਸਮਾਜ ਵਿਚ ਸਤਿਕਾਰਯੋਗ ਸਥਾਨ ਦਿਵਾਉਣ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਸੁਪਤਨੀ ਮਾਤਾ ਖੀਵੀ ਜੀ ਨੂੰ ਲੰਗਰ ਤਿਆਰ ਕਰਨ/ਕਰਵਾਉਣ ਦੇ ਸਭ ਅਧਿਕਾਰ ਦਿੱਤੇ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮਤਿ ਪ੍ਰਚਾਰ ਲਈ ੨੨ ਮੰਜੀਆਂ ਵਿੱਚੋਂ ਦੋ ਮੰਜੀਆਂ ਇਸਤਰੀ ਪ੍ਰਚਾਰਕਾਂ ਨੂੰ ਬਖ਼ਸ਼ੀਆਂ। ਉਨ੍ਹਾਂ ਇਸਤਰੀਆਂ ਵਿਚ ਘੁੰਡ ਕੱਢਣ ਦਾ ਰਿਵਾਜ਼ ਖ਼ਤਮ ਕਰਨ ਦਾ ਉਪਦੇਸ਼ ਦਿੱਤਾ, ਵਿਧਵਾ-ਵਿਆਹ ਨੂੰ ਉਤਸ਼ਾਹਿਤ ਕੀਤਾ ਤੇ ਸਤੀ ਦੀ ਕੋਝੀ ਰਸਮ ਦੀ ਸਖ਼ਤ ਸ਼ਬਦਾਂ ਵਿਚ ਨਿਖੇਪੀ ਕਰਦੇ ਹੋਏ ਕਿਹਾ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥*
*ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥* *(ਪੰਨਾ ੭੮੭)*

ਖਾਲਸਾ ਪੰਥ ਦੀ ਸਾਜਨਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਤਿਆਰ ਕਰਨ ਸਮੇਂ ਮਾਤਾ ਜੀ ਪਾਸੋਂ ਪਤਾਸੇ ਪਵਾਏ ਤੇ ਇਸਤਰੀਆਂ ਨੂੰ ਵੀ ਅੰਮ੍ਰਿਤ ਛਕਣ ਦੀ ਆਗਿਆ ਦਿੱਤੀ। ਇਸ ਤਰ੍ਹਾਂ ਸਿੱਖ ਇਤਿਹਾਸ ਵਿਚ ਮਾਤਾ ਭਾਗ ਕੌਰ, ਬੀਬੀ ਬਘੇਲ

ਕੌਰ, ਰਾਣੀ ਅਨੂਪ ਕੌਰ, ਮਹਾਰਾਣੀ ਜਿੰਦ ਕੌਰ ਜਿਹੀਆਂ ਮਹਾਨ ਇਸਤਰੀਆਂ ਹਨ ਜਿਨ੍ਹਾਂ ਨੇ ਅੰਮ੍ਰਿਤ ਛਕ ਕੇ ਪੰਥਕ ਕਾਰਜਾਂ ਵਿਚ ਹਿੱਸਾ ਲਿਆ ਤੇ ਇਸਤਰੀ ਨੂੰ ਸਮਾਜ ਵਿਚ ਸਨਮਾਨਯੋਗ ਰੁਤਬਾ ਦਿਵਾਇਆ।

ਗੁਰਮਤਿ ਵਿਚ 'ਕੁੜੀਮਾਰ' ਦਾ ਸਮਾਜਿਕ ਬਾਈਕਾਟ ਕਰ ਕੇ ਉਸ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ:

*ਨੜੀ ਮਾਰ, ਸਿਰ ਗੁੰਮ, ਕੁੜੀ-ਮਾਰ ਨਾਲ*
*ਰੋਟੀ ਬੇਟੀ ਦਾ ਨਾਤਾ ਨਹੀਂ ਰੱਖਣਾ।* *(ਰਹਿਤਨਾਮਾ ਭਾਈ ਨੰਦ ਲਾਲ ਜੀ)*

ਗੁਰੂ ਸਾਹਿਬਾਨ ਨੇ ਇਸਤਰੀ ਨੂੰ ਸਮਾਜ ਵਿਚ ਸਨਮਾਨ-ਯੋਗ ਰੁਤਬਾ ਦਿਵਾਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਇਸਤਰੀ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ ਹੈ। ਅੱਜ ਦੇ ਵਰਤਮਾਨ ਯੁੱਗ ਵਿਚ ਵੀ ਭਾਵੇਂ ਇਸਤਰੀ ਨੂੰ ਉਹ ਰੁਤਬਾ ਹੀ ਮਿਲਿਆ ਹੋਇਆ ਹੈ ਜੋ ਗੁਰੂ ਸਾਹਿਬਾਨ ਨੇ ਦਿਵਾਇਆ, ਪਰ ਸਮਾਜ ਵਿਚ ਇਸਤਰੀ ਅੱਜ ਵੀ ਕਈ ਥਾਈਂ ਦੁਜੈਲੇ ਸਥਾਨ ਦੀ ਹੱਕਦਾਰ ਬਣੀ ਹੋਈ ਹੈ। ਸਮਾਜ ਵਿਚ ਹੁਣ ਵੀ ਕਈ ਘਰਾਂ ਵਿਚ ਕੁੜੀ ਦੇ ਜਨਮ ਨਾਲੋਂ ਮੁੰਡੇ ਦੇ ਜਨਮ ਨੂੰ ਚੰਗਾ ਸਮਝਿਆ ਜਾਂਦਾ ਹੈ। ਆਮ ਸਮਾਜਿਕ ਧਾਰਨਾ ਹੈ ਕਿ ਪੁੱਤਰ ਦੇ ਜਨਮ ਨਾਲ ਖ਼ਾਨਦਾਨ ਅੱਗੇ ਵਧਦਾ ਹੈ ਤੇ ਲੜਕੀ ਨੇ ਤਾਂ ਵਿਆਹ ਤੋਂ ਬਾਅਦ 'ਬੇਗਾਨੀ' ਹੀ ਬਣ ਜਾਣਾ ਹੈ। ਅੱਜ ਇਹ ਸੋਚ ਬਦਲਣ ਦੀ ਲੋੜ ਹੈ। ਵਰਤਮਾਨ ਯੁੱਗ ਵਿਚ ਇਸਤਰੀ ਪੁਰਸ਼ ਦੇ ਮੁਕਾਬਲੇ ਵਿਕਾਸ ਵਿਚ ਬਰਾਬਰ ਦੀ ਭਾਈਵਾਲ ਹੈ। ਹੁਣ ਅਜਿਹਾ ਕੋਈ ਵੀ ਖੇਤਰ ਨਹੀਂ ਜਿੱਥੇ ਇਸਤਰੀ ਪੁਰਸ਼ ਤੋਂ ਪਿੱਛੇ ਰਹੀ ਹੋਵੇ। ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ, ਸਰਕਾਰੀ ਨੌਕਰੀਆਂ, ਪੁਲਾੜ ਵਿਗਿਆਨੀ ਖੋਜਾਂ, ਜਲ ਸੈਨਾ, ਹਵਾਈ ਫੌਜ ਤੋਂ ਇਲਾਵਾ ਸਮਾਜਿਕ, ਧਾਰਮਿਕ, ਰਾਜਨੀਤਿਕ ਤੇ ਸੱਭਿਆਚਾਰਕ, ਹਰ ਖੇਤਰ ਵਿਚ ਇਸਤਰੀ ਨੇ ਵੱਧ-ਚੜ੍ਹ ਕੇ ਹਿੱਸਾ ਲਿਆ ਹੈ। ਭਾਰਤੀ ਸੰਵਿਧਾਨ ਵਿਚ ਇਸਤਰੀ ਨੂੰ ਮਰਦ ਦੇ ਬਰਾਬਰ ਦੇ ਅਧਿਕਾਰ ਪ੍ਰਾਪਤ ਹਨ। ਅੱਜ ਦੇ ਯੁੱਗ ਵਿਚ ਵਿਗਿਆਨਕ ਖੋਜ ਵਿਚ ਅਲਟਰਾਸਾਊਂਡ ਸਕੈਨ ਰਾਹੀਂ ਲੜਕੀ ਦੇ ਗਰਭ ਵਿਚ ਪਤਾ ਲਗਾ ਕੇ ਉਸ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਦੇਣ ਦੀ ਪ੍ਰਵਿਰਤੀ ਕਾਰਨ ਮਰਦ-ਇਸਤਰੀ ਦੇ ਅਨੁਪਾਤ ਵਿਚ ਵੱਡਾ ਫਰਕ ਆ ਗਿਆ ਹੈ। ਸੰਯੁਕਤ ਰਾਸ਼ਟਰ ਵਿਚ ਦਰਜ ਅੰਕੜਿਆਂ ਅਨੁਸਾਰ ਦੁਨੀਆ ਭਰ ਵਿਚ ਪਹਿਲੇ ਨੰਬਰ 'ਤੇ ਚੀਨ ਹੈ, ਜਿੱਥੇ ਹਰ ਸਾਲ ਤਕਰੀਬਨ ਤਿੰਨ ਕਰੋੜ ਲੜਕੀਆਂ ਜੰਮਣ ਤੋਂ ਪਹਿਲਾਂ ਹੀ ਮਾਰ ਦਿੱਤੀਆਂ ਜਾਂਦੀਆਂ ਹਨ। ਦੂਜੇ ਨੰਬਰ 'ਤੇ ਭਾਰਤ ਹੈ, ਜਿੱਥੇ ਹਰ ਸਾਲ ੨.੯੦ ਕਰੋੜ ਲੜਕੀਆਂ ਮਾਰ ਦਿੱਤੀਆਂ ਜਾਂਦੀਆਂ ਹਨ ਜਦ ਕਿ ਪਾਕਿਸਤਾਨ ਵਿਚ ਇਹ ਗਿਣਤੀ ਲੱਗਭਗ ੩੨ ਲੱਖ ਹੈ। ਜੇਕਰ ਇਹ ਪਾਪ ਇਸੇ ਚਾਲ ਚੱਲਦਾ ਰਿਹਾ ਤਾਂ ਸੰਸਾਰ ਵਿਚ ਇਸਤਰੀਆਂ ਦਾ ਕਾਲ ਪੈ ਜਾਵੇਗਾ ਜੋ ਕਿ ਹੋਰ ਵੀ ਕਈ ਸਮੱਸਿਆਵਾਂ ਨੂੰ ਜਨਮ ਦੇਵੇਗਾ। ਜੇਕਰ ਇਸ ਉੱਪਰ ਠੱਲ ਨਾ ਪਾਈ ਗਈ ਤਾਂ ਭਵਿੱਖ ਵਿਚ ਸਮੁੱਚੇ ਵਿਸ਼ਵ ਵਿਚ ਇਸਤਰੀ-ਪੁਰਸ਼ ਦਾ ਸੰਤੁਲਨ ਵਿਗੜ ਜਾਵੇਗਾ। ਇਸ ਖਤਰਨਾਕ ਸਮੱਸਿਆ ਨਾਲ ਨਜਿੱਠਣ ਲਈ ਹਰੇਕ ਪ੍ਰਾਣੀ ਨੂੰ ਜੂਝਣ ਦੀ ਲੋੜ ਹੈ। ਇਸੇ ਵਿਚ ਹੀ ਹਰ ਵਿਅਕਤੀ, ਸਮਾਜ ਅਤੇ ਸਮੁੱਚੇ ਮਨੁੱਖੀ ਜੀਵਨ ਦਾ ਭਲਾ ਹੈ। ■

# ਗੁਰਮਤਿ ਦੇ ਸੰਦਰਭ ਵਿਚ ਇਸਤਰੀ

*-ਬੀਬੀ ਰਜਿੰਦਰ ਕੌਰ**

ਅੱਜ ਮਨੁੱਖਤਾ ੨੧ਵੀਂ ਸਦੀ ਵਿਚ ਪੈਰ ਰੱਖ ਚੁੱਕੀ ਹੈ। ਮਨੁੱਖ ਧਰਤੀ, ਅਕਾਸ਼, ਪਤਾਲ, ਗੱਲ ਕੀ ਸਾਰੇ ਬ੍ਰਹਿਮੰਡ ਉੱਤੇ ਹਾਵੀ ਹੋਣ ਦੀ ਪੁਰਜ਼ੋਰ ਕੋਸ਼ਿਸ਼ ਵਿਚ ਹੈ। ਵਿਗਿਆਨ ਦੀਆਂ ਵੰਨ-ਸੁਵੰਨੀਆਂ ਕਾਢਾਂ ਨੇ ਮਨੁੱਖ ਦੀ ਸੋਚਣ-ਸ਼ਕਤੀ ਨੂੰ ਜਿਵੇਂ ਖੰਭ ਲਾ ਦਿੱਤੇ ਹੋਣ। ਉਹ ਨਿੱਤ ਨਵੀਂ ਉਡਾਰੀ ਭਰ ਰਿਹਾ ਹੈ। ਜਿਵੇਂ-ਜਿਵੇਂ ਉਸ ਦੀ ਉਡਾਰੀ ਉੱਚ ਤਕਨੀਕੀ ਅਤੇ ਵਿਗਿਆਨਕ ਹੋ ਰਹੀ ਹੈ ਉਵੇਂ-ਉਵੇਂ ਉਹ ਆਪਣੇ ਮੂਲ ਤੋਂ ਵਿੱਛੜ ਰਿਹਾ ਹੈ। ਨਤੀਜਤਨ ਭੂਚਾਲ, ਹੜ ਅਤੇ ਸੋਕੇ ਜਿਹੀਆਂ ਕੁਦਰਤੀ ਆਫਤਾਂ ਦੇ ਅਤੇ ਇਸਤਰੀਆਂ ਦੀ ਘੱਟ ਰਹੀ ਸੰਖਿਆ ਵਰਗੀਆਂ ਗੈਰ-ਕੁਦਰਤੀ ਸਮੱਸਿਆਵਾਂ ਦੇ ਉਹ ਦਰਪੇਸ਼ ਹੋ ਰਿਹਾ ਹੈ। ਇਹ ਸੱਚ ਹੈ ਕਿ ਵਿਗਿਆਨ ਵਿਵੇਕ ਦੀ ਸਿੱਖਿਆ ਦਿੰਦਾ ਹੈ ਪਰ ਵਿਗਿਆਨ ਨੈਤਿਕਤਾ ਦੇ ਸਿਧਾਂਤਾਂ ਵਿਚ ਸੁਧਾਰ ਨਹੀਂ ਲਿਆ ਸਕਦਾ। ਇਸ ਵਿਗਿਆਨਕ ਯੁੱਗ ਵਿਚ ਅਲਟਰਾ-ਸਾਊਂਡ ਸਕੈਨ ਰਾਹੀਂ ਲੜਕੀ ਨੂੰ ਜਨਮ ਤੋਂ ਪਹਿਲਾਂ ਮਾਰਨ ਦੀ ਪ੍ਰਵਿਰਤੀ ਸਾਹਮਣੇ ਆ ਰਹੀ ਹੈ। ਜ਼ਿਆਦਾ ਦੁਖਦਾਈ ਪੱਖ ਇਹ ਹੈ ਕਿ ਪੜ੍ਹਿਆ-ਲਿਖਿਆ ਵਰਗ ਇਸ ਕੁਕਰਮ ਨੂੰ ਕਰਨ ਵਿਚ ਵੱਧ ਸ਼ਾਮਿਲ ਹੈ। ਇਹੀ ਕਾਰਨ ਹੈ ਕਿ ੨੧ਵੀਂ ਸਦੀ ਦੀ ਇਸਤਰੀ ਆਰਥਿਕ ਰੂਪ ਵਿਚ ਸਵੈ-ਨਿਰਭਰਤਾ ਅਤੇ ਸੁਤੰਤਰਤਾ ਪ੍ਰਾਪਤ ਕਰਨ ਤੋਂ ਬਾਅਦ ਵੀ ਸਬਲ ਅਤੇ ਸ਼ਸਕਤ ਨਹੀਂ ਹੈ। ਬੌਧਿਕ, ਮਾਨਸਿਕ ਅਤੇ ਆਤਮਿਕ ਸ਼ਕਤੀ ਦਾ ਬਾਖੂਬੀ ਪ੍ਰਦਰਸ਼ਨ ਕਰ ਚੁੱਕੀ ਅਤੇ ਕਰ ਰਹੀ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਖੇਤਰ ਵਿਚ ਆਪਣੀ ਕਾਬਲੀਅਤ ਦਾ ਝੰਡਾ ਗੱਡ ਚੁੱਕੀ ਇਸਤਰੀ ਅਜੇ ਤਕ ਆਪਣਾ ਬਣਦਾ ਹੱਕ ਸਮਾਜ ਕੋਲੋਂ ਪ੍ਰਾਪਤ ਨਹੀਂ ਕਰ ਸਕੀ।

ਸਮਾਜ-ਚਿੰਤਕਾਂ ਮੁਤਾਬਿਕ ਜ਼ਰੂਰਤ ਹੈ ਇਸਤਰੀ ਪ੍ਰਤੀ ਸੋਚ ਅਤੇ ਵਤੀਰੇ ਨੂੰ ਬਦਲਣ ਦੀ। ਇਸ ਲਈ ਸਾਨੂੰ ਲੋੜ ਹੈ ਆਪਣੀਆਂ ਸਮਾਜਿਕ ਅਤੇ ਮਾਨਸਿਕ ਕਦਰਾਂ-ਕੀਮਤਾਂ ਬਦਲਣ ਦੀ, ਜਿਸ ਦੀ ਸੇਧ ਸਾਨੂੰ ਕੇਵਲ ਅਤੇ ਕੇਵਲ ਧਰਮ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਗੁਰਮਤਿ ਦੁਆਰਾ ਜੋ ਨਿਵੇਕਲਾ ਅਤੇ ਸਾਂਵਾਂ ਸਥਾਨ ਇਸਤਰੀ ਨੂੰ ਦਿੱਤਾ ਗਿਆ ਹੈ ਉਹ ਅੱਜ ਦੇ ਸਮਾਜ ਲਈ ਮਾਰਗ-ਦਰਸ਼ਕ ਬਣ ਸਕਦਾ ਹੈ ਅਤੇ ਸਹੀ ਅਰਥਾਂ ਵਿਚ ਔਰਤ ਪ੍ਰਤੀ ਸਮਾਜ ਦਾ ਦ੍ਰਿਸ਼ਟੀਕੋਣ ਬਦਲ ਸਕਦਾ ਹੈ।

ਪਿਛੋਕੜ ਵਾਚੀਏ ਤਾਂ ਸ਼ਾਸਤਰਾਂ ਵਿਚ ਨਾਰੀ ਸ਼ਕਤੀ ਅੱਖਾਂ ਨਾਲ ਵੇਖਿਆਂ ਮਮਤਾਮਈ ਅਤੇ ਮਹਿਸੂਸ ਕੀਤਿਆਂ ਹਰ ਘਾੜਤ ਵਿਚ ਘੜਨ ਵਾਲੀ ਹੈ। ਸਮਾਜ ਵਿਚ ਪਈਆਂ ਵੰਡੀਆਂ ਨੇ ਔਰਤਾਂ ਨੂੰ ਪਿੱਛੇ ਧੱਕ ਦਿੱਤਾ। ਭਾਰਤ ਉੱਤੇ ਵਿਦੇਸ਼ੀ ਖਾਸ ਕਰਕੇ ਮੁਗ਼ਲਾਂ ਦੇ ਹਮਲਿਆਂ ਤੋਂ ਬਾਅਦ ਜੋ ਹਾਲਾਤ ਪੈਦਾ ਹੋਏ, ਉਨ੍ਹਾਂ ਕਾਰਨ ਇਸਤਰੀ ਦੀ ਸਮਾਜਿਕ ਅਤੇ ਧਾਰਮਿਕ ਸਥਿਤੀ ਨਿਘਾਰ ਵੱਲ ਜਾਣ ਲੱਗ ਪਈ। ਜੰਮਦਿਆਂ ਹੀ ਮਾਰ

*ਲੈਕਚਰਾਰ ਰਾਜਨੀਤੀ ਸ਼ਾਸ਼ਤਰ, ਗੁਰੂ ਤੇਗ ਬਹਾਦਰ ਖਾਲਸਾ ਕਾਲਜ ਫਾਰ ਵੂਮੈਨ, ਦਸੂਹਾ, ਹੁਸ਼ਿਆਰਪੁਰ

ਦੇਣਾ ਜਾਂ ਦਫ਼ਨਾ ਦੇਣਾ, ਪਰਦਾ-ਪ੍ਰਥਾ, ਬਾਲ-ਵਿਆਹ, ਬਹੁ-ਵਿਆਹ ਪ੍ਰਣਾਲੀ, ਸਤੀ-ਪ੍ਰਥਾ ਅਤੇ ਦਹੇਜ-ਪ੍ਰਥਾ ਆਦਿ ਬੰਧਨ ਉਸ ਦੀ ਹੋਂਦ ਉੱਤੇ ਹਾਵੀ ਹੋ ਗਏ। ਪੱਥਰ ਦੀ ਬਣੀ ਇਸਤਰੀ ਦੀ ਪੂਜਾ ਤਾਂ ਦੇਵੀ ਦੇ ਰੂਪ ਵਿਚ ਕੀਤੀ ਜਾਂਦੀ ਸੀ ਪਰ ਹੱਡ-ਮਾਸ ਦੀ ਇਸਤਰੀ (ਅਸਲ) ਨਾਲ ਨਿੱਤ ਦੁਰ-ਵਿਵਹਾਰ ਹੁੰਦਾ ਸੀ। ਨਾਰੀ ਸ਼ਕਤੀ ਨੂੰ ਤਾਂ ਪ੍ਰਵਾਨਿਆ ਜਾਂਦਾ ਸੀ ਪਰ ਉਸ ਦੀ ਹੋਂਦ ਨੂੰ ਗਵਾਰਾਂ ਵਾਂਗ ਤ੍ਰਿਸਕਾਰਿਆ ਜਾਂਦਾ ਸੀ। ਗੁਰਮਤਿ ਨੇ ਅਜਿਹੇ ਵਤੀਰੇ ਨੂੰ ਸਿਰੇ ਤੋਂ ਖਾਰਜ ਕਰਦਿਆਂ ਹੋਇਆਂ ਇਸਤਰੀ ਨਾਲ ਹੋ ਰਹੇ ਹਰ ਤਰ੍ਹਾਂ ਦੇ ਵਿਤਕਰੇ ਦਾ ਵਿਰੋਧ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੇ ਹੱਕ ਵਿਚ ਅਵਾਜ਼ ਬੁਲੰਦ ਕਰਦਿਆਂ ਕਿਹਾ ਕਿ ਰਾਜਾ ਜੋ ਕਿ ਨਿਹਕਲੰਕੀ ਹੈ, ਉਸ ਨੂੰ ਜਨਮ ਦੇਣ ਵਾਲੀ ਕਲੰਕਣੀ ਕਿਵੇਂ ਹੋ ਸਕਦੀ ਹੈ? ਉਨ੍ਹਾਂ ਨੇ ਸਾਰੇ ਰਿਸ਼ਤਿਆਂ ਦੀ ਸ੍ਰੋਤ ਇਸਤਰੀ ਨੂੰ ਮੰਨਦਿਆਂ ਹੋਇਆਂ ਫੁਰਮਾਨ ਕੀਤਾ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਗੁਰਮਤਿ ਵਿਚ ਇਸਤਰੀ ਜਾਤੀ ਨਾਲ ਅਪਣਾਏ ਜਾ ਰਹੇ ਸਾਰੇ ਦੋਹਰੇ ਮਾਪਦੰਡ ਖਾਰਜ ਕੀਤੇ ਹਨ ਅਤੇ ਇਸਤਰੀ ਨੂੰ ਸਿਰਫ ਜਿਸਮ ਜਾਂ ਅਕਾਰ ਦੇ ਰੂਪ ਨਾ ਦੇਖ ਬਲਕਿ ਗੁਣ ਰੂਪ ਵਿਚ ਹੀ ਵਾਚਿਆ ਗਿਆ ਹੈ।

ਗੁਰਮਤਿ ਅਨੁਸਾਰ ਨਾਰੀ ਨੂੰ ਵਿਵਹਾਰ ਅਤੇ ਪਰਮਾਰਥ ਵਿਚ ਸਹਾਇਤਾ ਦੇਣ ਵਾਲੀ ਅਤੇ ਗ੍ਰਿਹਿਸਥ ਦੀ ਗੱਡੀ ਚਲਾਉਣ ਲਈ ਪੁਰਸ਼ ਦੀ ਤਰ੍ਹਾਂ ਦੂਜਾ ਪਹੀਆ ਮੰਨਿਆ ਗਿਆ ਹੈ। ਇੱਥੋਂ ਤਕ ਕਿ ਗੁਰੂ ਸਾਹਿਬਾਨ ਬਾਣੀ ਸਿਰਜਨਾ ਕਰਦੇ ਸਮੇਂ ਮਨੁੱਖ ਨੂੰ ਇਸਤਰੀ ਬਿੰਬ ਰਾਹੀਂ ਰੂਪਮਾਨ ਕਰਦੇ ਹਨ ਜਿਸ ਦਾ ਪ੍ਰਮਾਣ ਪੂਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੈ। ਇਸ ਤੋਂ ਵੱਡਾ ਮਾਣ ਸ਼ਾਇਦ ਹੀ ਇਸਤਰੀ ਲਈ ਕੋਈ ਹੋਰ ਹੋਵੇ। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਸਤਰੀ ਲਈ ਪਰਦਾ-ਪ੍ਰਥਾ ਦਾ ਖਾਤਮਾ ਕਰਨ ਲਈ ਉਪਦੇਸ਼ ਕੀਤਾ। ਵਿਧਵਾ-ਵਿਆਹ ਨੂੰ ਉਤਸ਼ਾਹਿਤ ਕੀਤਾ ਅਤੇ ਸਤੀ ਦੀ ਭੈੜੀ ਰਸਮ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਨਾਲ ਹੀ ਧਰਮ ਪ੍ਰਚਾਰ ਲਈ ਉਨ੍ਹਾਂ ਜਿਹੜੀਆਂ ੨੨ ਮੰਜੀਆਂ ਸਥਾਪਿਤ ਕੀਤੀਆਂ ਉਨ੍ਹਾਂ ਵਿੱਚੋਂ ੨ ਮੰਜੀਆਂ ਇਸਤਰੀ ਪ੍ਰਚਾਰਕਾਂ ਨੂੰ ਬਖ਼ਸ਼ ਕੇ ਉਨ੍ਹਾਂ ਦੇ ਮਾਣ ਵਿਚ ਇਜ਼ਾਫਾ ਕੀਤਾ।

ਗੁਰਮਤਿ ਅਨੁਸਾਰ ਇਸਤਰੀ ਵਿਚ ਚੱਜ ਹੈ, ਆਚਾਰ ਹੈ, ਸੋਚ ਹੈ ਅਤੇ ਆਤਮਿਕ ਹੁਲਾਰਾ ਦੇਣ ਦੀ ਸ਼ਕਤੀ ਹੈ। ਗੁਣਵਾਨ ਅਤੇ ਨੇਕ ਇਸਤਰੀ ਨੂੰ "ਘਰ ਕੀ ਗੀਹਨਿ" ਕਹਿਣਾ, ਸ੍ਰੀ ਗੁਰੂ ਨਾਨਕ ਦੇਵ ਜੀ ਦਾ "ਪਾਰਜਾਤੁ ਘਰਿ ਆਗਨਿ ਮੇਰੈ" ਬੁਲਾਉਣਾ, ਭਾਈ ਬਲਵੰਡ ਜੀ ਦਾ ਰਾਮਕਲੀ ਦੀ ਵਾਰ ਵਿਚ ਮਾਤਾ ਖੀਵੀ ਜੀ ਨੂੰ "ਨੇਕ ਜਨ" ਕਹਿਣਾ ਇਸ ਵਿਚਾਰਧਾਰਾ ਨੂੰ ਪ੍ਰਗਟਾਉਂਦੀਆਂ ਉਦਾਹਰਨਾਂ ਹਨ। ਔਰਤ ਯਕੀਨ ਹੈ, ਔਰਤ ਈਮਾਨ ਹੈ, ਇਸੇ ਕਰਕੇ ਹੀ ਗੁਰਮਤਿ ਵਿਚ ਗ੍ਰਿਹਸਥ ਜੀਵਨ ਵਿਚ ਸੰਜਮ ਅਤੇ

ਸੱਚ ਵਾਲਾ ਜੀਵਨ ਅਪਣਾਉਣ ਦੀ ਹਦਾਇਤ ਦਿੱਤੀ ਗਈ ਹੈ। ਅਸੀਂ ਪਹਿਰਾਵੇ ਪੱਖੋਂ ਵੀ ਦੇਖੀਏ ਤਾਂ ਗੁਰਮਤਿ ਅਨੁਸਾਰ ਪਹਿਰਾਵਾ ਇੱਜ਼ਤ ਅਤੇ ਮਾਣ ਦਾ ਪ੍ਰਤੀਕ ਹੁੰਦਾ ਹੈ। ਬੜੇ ਸਹਿਜ ਤਰੀਕੇ ਨਾਲ ਗੁਰਮਤਿ ਵਿਚ ਪਹਿਰਾਵੇ ਬਾਰੇ ਹਦਾਇਤ ਕੀਤੀ ਗਈ ਹੈ:

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਘੋਰ ਪਾਪਾਂ ਵਿੱਚੋਂ ਇਕ ਪਾਪ ਹੈ– 'ਭਰੂਣ ਹੱਤਿਆ'। ਇੰਝ ਜਾਪਦਾ ਹੈ ਕਿ ਜਿਵੇਂ ਅੱਜ ਦੇ ਮਨੁੱਖ ਲਈ ਇਹ ਪਾਪ ਨਹੀਂ ਬਲਕਿ ਇਕ ਰੁਚੀ ਬਣ ਗਈ ਹੋਵੇ। ਲਿੰਗ–ਨਿਰਧਾਰਣ ਕਰਕੇ ਮਨੁੱਖ ਕੁਦਰਤ ਅਤੇ ਕਾਦਿਰ ਦੁਆਰਾ ਬਖ਼ਸ਼ੀ ਹੋਈ ਦਾਤ ਕੋਲੋਂ ਜੀਵਨ ਦਾ ਹੱਕ ਖੋਂਹਦਾ ਹੋਇਆ ਥੋੜਾ ਜਿੰਨਾ ਵੀ ਨਹੀਂ ਸੋਚਦਾ ਕਿ ਦੁਨਿਆਵੀ ਕਾਨੂੰਨ ਤੋਂ ਤਾਂ ਕਿਸੇ ਨਾ ਕਿਸੇ ਤਰ੍ਹਾਂ ਆਪਣਾ ਪਾਪ ਛੁਪਾਇਆ ਜਾ ਸਕਦਾ ਹੈ ਪਰ ਕੁਦਰਤ ਅਤੇ ਕਾਦਿਰ ਦੇ ਕਾਨੂੰਨ ਤੋਂ ਭੱਜ ਕੇ ਲੁਕਿਆ ਨਹੀਂ ਜਾ ਸਕਦਾ। ਇਹੀ ਕਾਰਨ ਹੈ ਕਿ ਉਹ ਦਿਨ ਦੂਰ ਨਹੀਂ ਜਦੋਂ ਸਾਰੇ ਵਿਸ਼ਵ ਸਮਾਜ ਦਾ ਤਾਣਾ–ਬਾਣਾ ਤਹਿਸ–ਨਹਿਸ ਹੋ ਜਾਵੇਗਾ ਅਤੇ ਮਨੁੱਖ ਆਪਣੇ ਹੀ ਬੁਣੇ ਜਾਲ ਵਿਚ ਉਲਝ ਕੇ ਖੁਆਰ ਹੋਵੇਗਾ। ਗੁਰਮਤਿ ਕੰਨਿਆ ਭਰੂਣ–ਹੱਤਿਆ ਨੂੰ ਕੁਰਹਿਤ ਮੰਨਦੀ ਹੈ। ਸਿੱਖ ਰਹਿਤ ਮਰਯਾਦਾ ਵਿਚ "ਗੁਰੂ ਦਾ ਸਿੱਖ ਕੰਨਿਆ ਨਾ ਮਾਰੇ" ਅਤੇ "ਕੁੜੀ ਮਾਰ ਨਾਲ ਨਾ ਵਰਤੇ" ਦੀ ਹਦਾਇਤ ਦੇ ਕੇ ਐਸੇ ਲੋਕਾਂ ਦਾ ਸਮਾਜਿਕ ਬਾਈਕਾਟ ਕਰਨ ਲਈ ਕਿਹਾ ਗਿਆ ਹੈ। "ਗੁਰ ਬਿਲਾਸ ਪਾਤਸ਼ਾਹੀ ਛੇਵੀਂ" ਵਿਚ ਇਕ ਸਾਖੀ ਹੈ ਕਿ ਜਦ ਬਾਬਾ ਗੁਰਦਿੱਤਾ ਜੀ ਦਾ ਜਨਮ ਹੋਇਆ ਤਾਂ ਮਾਤਾ ਗੰਗਾ ਜੀ ਨੇ ਅਸੀਸ ਦਿੰਦੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਖਿਆ ਕਿ ਜੋੜੀ ਰਲੇ।

ਇਤਿਹਾਸ ਗਵਾਹ ਹੈ ਕਿ ਜਿੱਥੇ ਗੁਰਮਤਿ ਸਿਧਾਂਤਕ ਰੂਪ ਵਿਚ ਇਸਤਰੀ ਦੇ ਹੱਕ ਵਿਚ ਅਵਾਜ਼ ਬੁਲੰਦ ਕਰਦੀ ਹੈ ਤੇ ਵਿਵਹਾਰ ਵਿਚ ਲਾਗੂ ਕਰਦੀ ਹੈ ਉੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਈ ਮਿਸਾਲਾਂ ਕਇਮ ਕਰ ਕੇ ਇਸ ਨੂੰ ਹੋਰ ਪੱਕਿਆਂ ਕਰਨ ਦੇ ਸਬੂਤ ਦਿੱਤੇ ਹਨ। ਉਨ੍ਹਾਂ ਹਰ ਪੁਰਸ਼ ਨੂੰ ਆਪਣੇ ਨਾਮ ਪਿੱਛੇ "ਸਿੰਘ" ਸ਼ਬਦ ਲਗਾਉਣ ਦੀ ਹਦਾਇਤ ਕੀਤੀ ਅਤੇ ਔਰਤ ਨੂੰ "ਕੌਰ" ਸ਼ਬਦ ਲਗਾਉਣ ਦੀ ਪਹਿਚਾਣ ਦਿੱਤੀ।

ਅੱਜ ਲੋੜ ਹੈ ਆਪਣੇ ਅੰਦਰ ਝਾਤ ਮਾਰਨ ਦੀ ਅਤੇ ਆਪਣੀ ਸੁੱਤੀ ਹੋਈ ਮਾਨਸਿਕਤਾ ਨੂੰ ਹਲੂਣਾ ਦੇਣ ਦੀ! ਇਸ ਵਿਚ ਕੋਈ ਦੋ ਰਾਏ ਨਹੀਂ ਕਿ ਇਹ ਧਰਮ ਹੀ ਹੈ ਜੋ ਸਮਾਜ ਨੂੰ ਐਸਾ ਹਲੂਣਾ ਦੇ ਸਕਦਾ ਹੈ ਅਤੇ ਸਹੀ ਸੇਧ ਪ੍ਰਦਾਨ ਕਰਨ ਦੀ ਸਮਰੱਥਾ ਰੱਖਦਾ ਹੈ। ਧਰਮ ਦੇ ਧਾਰਨੀ ਹੋਏ ਬਿਨਾਂ ਮਨੁੱਖ ਜੀਵਨ ਦੀ ਸਾਰਥਿਕਤਾ ਦਾ ਆਨੰਦ ਨਹੀਂ ਮਾਣ ਸਕਦਾ। ਧਰਮ ਦੀ ਲੋਅ ਸਦਕਾ ਹੀ ਮਨੁੱਖ–ਮਾਤਰ ਆਪਣੇ ਮਨਾਂ ਦੇ ਹਨ੍ਹੇਰਿਆਂ ਨੂੰ ਦੂਰ ਕਰ ਕੇ ਜੀਵਨ ਦੀ ਗੱਡੀ ਦੇ ਦੋ ਪਹੀਏ– ਇਸਤਰੀ ਅਤੇ ਪੁਰਸ਼ ਹੀ ਨਹੀਂ ਬਲਕਿ ਸਰਬੱਤ ਮਾਨਵਤਾ ਦੀ ਭਲਾਈ ਦਾ ਰਾਹ ਰੁਸ਼ਨਾਇਆ ਜਾ ਸਕਦਾ ਹੈ। ਜ਼ਰੂਰਤ ਹੈ, ਇਸਤਰੀ ਪ੍ਰਤੀ ਨਜ਼ਰੀਏ ਨੂੰ ਗੁਰਮਤਿ ਅਨੁਸਾਰੀ ਬਣਾਉਣ ਦੀ!

■

# ਸ਼ਹੀਦ ਭਾਈ ਸੁਬੇਗ ਸਿੰਘ-ਭਾਈ ਸ਼ਾਹਬਾਜ਼ ਸਿੰਘ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ ਸਿੱਖਾਂ ਉੱਤੇ ਹੋਰ ਸਖ਼ਤੀ ਸ਼ੁਰੂ ਹੋ ਗਈ। ਇਸ ਨੂੰ ਇਤਿਹਾਸ ਵਿਚ ਅੱਤਿਆਚਾਰਾਂ ਦਾ ਦੌਰ ਕਿਹਾ ਜਾਂਦਾ ਹੈ। ਅੱਤਿਆਚਾਰਾਂ ਦਾ ਇਹ ਸਿਲਸਿਲਾ ਪੰਜਾਬ ਵਿਚ ਮਿਸਲਾਂ ਦੇ ਤਾਕਤਵਰ ਹੋਣ ਤਕ ਚਲਦਾ ਰਿਹਾ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵੇਲੇ ਘਟਿਆ। ਸਿੱਖ ਇਤਿਹਾਸ ਲਈ ਜਿੱਥੇ ਇਹ ਕਾਲਾ ਦੌਰ ਸੀ, ਉੱਥੇ ਸਿੱਖਾਂ ਦੇ ਸੁਨਹਿਰੀ ਇਤਿਹਾਸ ਦਾ ਜਾਮਨ ਵੀ ਹੈ। ਇਸ ਸਮੇਂ ਸਮਕਾਲੀ ਮੁਸਲਮਾਨ ਹਾਕਮਾਂ ਦੁਆਰਾ ਸਿੱਖਾਂ ਨੂੰ ਜੋ ਤਸ਼ੱਦਦ ਤੇ ਤਸੀਹੇ ਦਿੱਤੇ ਗਏ ਉਹ ਸਿੱਖ ਅਰਦਾਸ ਦਾ ਭਾਗ ਬਣੀ ਸਿੱਖੀ ਸਿਦਕ ਦੀ ਮਿਸਾਲ ਨੂੰ ਰੋਜ਼ਾਨਾ ਇਸ ਤਰ੍ਹਾਂ ਧਿਆਨ ਧਰਨ ਲਈ ਯਾਦ ਕੀਤਾ ਜਾਂਦਾ ਹੈ- "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ-ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ਬੋਲੋ ਵਹਿਗੁਰੂ!" ਸਿੱਖ ਸ਼ਹਾਦਤਾਂ ਦੀ ਇਸ ਲੜੀ ਵਿਚ ਇਕ ਨਹੀਂ ਅਨੇਕਾਂ ਨਾਂ ਹਨ ਜੋ ਵੈਰੀ ਨਾਲ ਰਣ-ਤੱਤੇ ਅੰਦਰ ਜੂਝੇ ਜਾਂ ਸਮਕਾਲੀ ਹਾਕਮਾਂ ਨੇ ਸ਼ਹੀਦ ਕੀਤੇ। ਇਨ੍ਹਾਂ ਸ਼ਹੀਦਾਂ ਵਿਚ ਦੋ ਨਾਂ ਹਨ- ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ।

ਭਾਈ ਸੁਬੇਗ ਸਿੰਘ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਦੇ ਪਿੰਡ ਜੰਬਰ ਦੇ ਰਹਿਣ ਵਾਲੇ ਸਨ। ਇਨ੍ਹਾਂ ਨੂੰ ਭਾਈ ਸੁਬੇਗ ਸਿੰਘ ਜੰਬਰ ਕਰਕੇ ਵੀ ਜਾਣਿਆ ਜਾਂਦਾ ਹੈ। ਭਾਈ ਸੁਬੇਗ ਸਿੰਘ ਭਜਨ-ਬੰਦਗੀ ਕਰਨ ਵਾਲੇ, ਰਹਿਤ ਵਿਚ ਪੂਰੇ, ਸਿੱਖ ਆਚਰਨ ਦੀ ਮੂਰਤ ਸਨ। ਉਹ ਪੜ੍ਹੇ-ਲਿਖੇ ਅਤੇ ਫ਼ਾਰਸੀ ਦੇ ਵਿਦਵਾਨ ਸਨ। ਸਰਕਾਰ ਵਿਚ ਉਨ੍ਹਾਂ ਦੀ ਚੰਗੀ ਸਾਖ ਸੀ। ਆਪਣੇ ਅਸਰ ਰਸੂਖ ਕਰਕੇ ਉਹ ਜ਼ਮੀਨਾਂ ਆਦਿ ਦੇ ਠੇਕੇ ਸਰਕਾਰ ਤੋਂ ਲੈਂਦੇ ਸਨ। ਆਪਣੀ ਯੋਗਤਾ ਅਤੇ ਅਸਰ-ਰਸੂਖ ਕਰਕੇ ਉਹ ਲਾਹੌਰ ਦੇ ਕੋਤਵਾਲ ਵੀ ਨਿਯੁਕਤ ਹੋਏ। ਇਸ ਜ਼ਿੰਮੇਵਾਰੀ ਨੂੰ ਉਨ੍ਹਾਂ ਨੇ ਵਧੀਆ ਢੰਗ ਨਾਲ ਨਿਭਾਇਆ। ਉਸ ਸਮੇਂ ਦੌਰਾਨ ਲਾਹੌਰ ਦੇ ਵਸਨੀਕ ਬੜੇ ਖ਼ੁਸ਼ ਸਨ, ਕਿਉਂਕਿ ਮਾਹੌਲ ਸ਼ਾਂਤੀ ਵਾਲਾ ਬਣਿਆ ਰਿਹਾ। ਭਾਈ ਸੁਬੇਗ ਸਿੰਘ ਦੀ ਸਿੱਖਾਂ ਵਿਚ ਖਾਸ ਪਹਿਚਾਨ ਸੀ:

*ਤੁਰਕ ਉਸੇ ਖਾਲਸੇ ਵੱਲ ਤੋਰੈਂ। ਖਾਲਸਾ ਭੀ ਤਿਸਕੋ ਭਲ ਲੋਰੈਂ।*

*ਐਡੀ. ਸਕੱਤਰ, ਸ਼੍ਰੋ:ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ੧੪੩੦੦੬, ਮੋ: ੯੮੧੪੮-੯੮੨੧੨

*ਕੋਈ ਤੁਰਕਨ ਪਰੈ ਜ਼ਰੂਰੀ ਕਾਮ। ਤੌ ਉਸ ਭੇਜੈਂ ਕਰ ਕਰ ਸਲਾਮ।*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਸਿੱਖਾਂ ਵਿਰੁੱਧ ਅੱਤਿਆਚਾਰ ਰੁਕਣ ਦਾ ਨਾਂ ਨਹੀਂ ਸੀ ਲੈ ਰਿਹਾ। ਕਈ ਸਾਲਾਂ ਤੋਂ ਮਰਨ-ਮਾਰਨ ਚੱਲ ਰਿਹਾ ਸੀ। ਇਨ੍ਹਾਂ ਅੱਤਿਆਚਾਰਾਂ ਨੇ ਸਿੱਖਾਂ ਨੂੰ ਟਸ ਤੋਂ ਮਸ ਨਾ ਕੀਤਾ। ਨਿੱਤ ਦਿਨ ਸਿੱਖ ਬਲਵਾਨ ਹੁੰਦੇ ਜਾਂਦੇ ਸਨ। ਸਰਕਾਰ ਸਿੱਖਾਂ ਨਾਲ ਸਿੱਝਣ ਲਈ ਅਪਣਾਏ ਸਖਤ ਵਤੀਰੇ ਤੋਂ ਅੱਕ ਤੇ ਥੱਕ ਗਈ ਸੀ। ਉਨ੍ਹਾਂ ਨੇ ਸਖਤੀ ਤੋਂ ਹਟ ਕੇ ਸਿੱਖਾਂ ਨੂੰ ਜਾਗੀਰ ਆਦਿ ਦੇ ਕੇ ਖੁਸ਼ ਕਰਨ ਦੀ ਨੀਤੀ ਘੜੀ। ਸੰਨ ੧੭੩੩ ਈ: ’ਚ ਲਾਹੌਰ ਦੇ ਗਵਰਨਰ ਜ਼ਕਰੀਆ ਖਾਂ ਨੇ ਸਿੱਖਾਂ ਪ੍ਰਤੀ ਸਖਤੀ ਕਰਨ ਬਾਰੇ ਸੁਝਾਅ ਤੇ ਆਪਣੀਆਂ ਮੁਸ਼ਕਲਾਂ ਦਿੱਲੀ ਬਾਦਸ਼ਾਹ ਨੂੰ ਭੇਜੀਆਂ। ਉਸ ਨੇ ਇਕ ਸੁਝਾਅ ਦਿੱਤਾ ਕਿ ਸਿੱਖਾਂ ਨੂੰ ਇਕ ਜਾਗੀਰ ਦੇ ਦਿੱਤੀ ਜਾਵੇ ਅਤੇ ਉਨ੍ਹਾਂ ਦੇ ਇਕ ਆਗੂ ਨੂੰ ਨਵਾਬ ਦਾ ਖ਼ਿਤਾਬ ਦੇ ਦਿੱਤਾ ਜਾਵੇ। ਦਿੱਲੀ ਬਾਦਸ਼ਾਹ ਨੇ ਜ਼ਕਰੀਆ ਖਾਂ ਦੀ ਸਲਾਹ ਮੰਨ ਲਈ। ਪਰ ਸਿੱਖਾਂ ਨਾਲ ਗੱਲਬਾਤ ਕੌਣ ਕਰੇ? ਇਸ ਦੀ ਜ਼ਿੰਮੇਵਾਰੀ ਭਾਈ ਸੁਬੇਗ ਸਿੰਘ ’ਤੇ ਪਾਈ ਗਈ। ਭਾਈ ਸੁਬੇਗ ਸਿੰਘ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਜੁੜੇ ਸਰਬੱਤ ਖਾਲਸੇ ਕੋਲ ਗਏ। ਸਰਕਾਰ ਨਾਲ ਮਿਲਵਰਤਨ ਕਰਨ ਦੇ ਦੋਸ਼ ਵਿਚ ਤਨਖਾਹ ਲਾਉਣ ਅਤੇ ਸਜ਼ਾ ਭੁਗਤਨ ਪਿੱਛੋਂ ਭਾਈ ਸੁਬੇਗ ਸਿੰਘ ਨੇ ਲਾਹੌਰ ਸਰਕਾਰ ਦੇ ਪ੍ਰਸਤਾਵ ਬਾਰੇ ਗੱਲ ਕੀਤੀ। ਇਸ ਪ੍ਰਸਤਾਵ ਅਧੀਨ ਸਰਕਾਰ ਵੱਲੋਂ ਨਵਾਬ ਦਾ ਖ਼ਿਤਾਬ ਅਤੇ ਦੀਪਾਲਪੁਰ, ਕੰਗਣਵਾਲਾ ਤੇ ਝਬਾਲ ਦੇ ਪਰਗਣਿਆਂ ਦੀ ਇਕ ਜਾਗੀਰ, ਜਿਸ ਵਿੱਚੋਂ ਇੱਕ ਲੱਖ ਰੁਪਏ ਦੀ ਸਲਾਨਾ ਆਮਦਨ ਹੁੰਦੀ ਸੀ, ਦੀ ਪੇਸ਼ਕਸ਼ ਕੀਤੀ ਗਈ। ਸਿੰਘਾਂ ਨੇ ਇਸ ਨੂੰ ਇੱਕਦਮ ਠੁਕਰਾ ਦਿੱਤਾ।ਅਖੀਰ ਭਾਈ ਸੁਬੇਗ ਸਿੰਘ ਦੀ ਪ੍ਰੇਰਨਾ ਸਦਕਾ ਪੰਥ ਨੇ ਸਰਕਾਰੀ ਪੇਸ਼ਕਸ਼ ਪ੍ਰਵਾਨ ਕਰ ਲਈ। ਉਸ ਵੇਲੇ ਦੀਵਾਨ ਦਰਬਾਰਾ ਸਿੰਘ ਨੂੰ ਨਵਾਬੀ ਲਈ ਚੁਣਿਆ ਗਿਆ ਪਰ ਉਨ੍ਹਾਂ ਨੇ ਨਾਂਹ ਕਰ ਦਿੱਤੀ ਤੇ ਕਿਹਾ ਕਿ “ਇਸ ਨਵਾਬੀ ਵਿਚ ਕੀ ਪਿਆ, ਸਾਨੂੰ ਤਾਂ ਗੁਰੂ ਨੇ ਰਾਜ ਦੇਣ ਦਾ ਵਚਨ ਕੀਤਾ ਹੋਇਆ ਹੈ। ਗੁਰੂ ਦਾ ਵਚਨ ਜ਼ਰੂਰ ਪੂਰਾ ਹੋਵੇਗਾ।”

*ਹਮ ਕੋ ਸਤਿਗੁਰ ਬਚਨ ਪਾਤਿਸ਼ਾਹੀ।*
*ਹਮ ਕੋ ਜਾਪਤ ਢਿਗ ਸੋਊ ਆਹੀ ॥੩੬॥*
*ਹਮ ਰਾਖਤ ਪਾਤਿਸ਼ਾਹੀ ਦਾਵਾ। ਜਾਂ ਇਤਕੋ ਜਾਂ ਅਗਲੋ ਪਾਵਾ।*
*ਜੋ ਸਤਿਗੁਰ ਸਿੱਖਨ ਕਹੀ ਬਾਤ। ਹੋਗੁ ਸਾਈ ਨਹਿੰ ਖਾਲੀ ਜਾਤ ॥੩੭॥*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਹੋਰਨਾਂ ਪ੍ਰਮੁੱਖ ਸਿੱਖਾਂ ਨੂੰ ਵੀ ਨਵਾਬੀ ਲੈਣ ਲਈ ਕਿਹਾ ਪਰ ਸਭ ਨੇ ਸਿਰ ਹਿਲਾ ਦਿੱਤਾ। ਅਖੀਰ ਇਹ ਖਿਤਾਬ ਸੇਵਾ ਦੇ ਪੁੰਜ ਤੇ ਬਹਾਦਰ ਯੋਧੇ ਸ. ਕਪੂਰ ਸਿੰਘ ਦੀ ਝੋਲੀ ਪਿਆ। ਉਨ੍ਹਾਂ ਨੇ ਖਾਲਸੇ ਦੀ ਆਗਿਆ ਨਾਲ ਪੰਜ ਸਿੰਘਾਂ ਦੇ ਚਰਨਾਂ ਨੂੰ ਨਵਾਬੀ

ਦੀ ਖਿੱਲਤ ਛੁਹਾ ਕੇ ਸਿਰੋਪਾ ਲੈ ਲਿਆ:

*ਸਿੰਘ ਕਪੂਰ ਝਲੈ ਪੱਖੋ ਥੋਈ। ਕ੍ਰਿਪਾ ਨਜ਼ਰ ਪੰਥ ਉਸ ਵੱਲ ਹੋਈ।...*
*ਪੰਚ ਭੁਜੰਗੀਅਨ ਚਰਨੀ ਛੁਹਾਇ। ਧਰੋ ਸੀਸ ਮੋਹਿ ਪਵਿਤ੍ਰ ਕਰਾਇ ॥੪੭॥*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਇਸ ਤਰ੍ਹਾਂ ਭਾਈ ਸੁਬੇਗ ਸਿੰਘ ਦੇ ਯਤਨਾਂ ਸਦਕਾ ਕੁਝ ਸਮੇਂ ਲਈ ਪੰਜਾਬ ਵਿਚ ਮਾਹੌਲ ਠੀਕ ਹੋ ਗਿਆ। ਇਨ੍ਹਾਂ ਹੀ ਦਿਨਾਂ ਵਿਚ ਭਾਈ ਸੁਬੇਗ ਸਿੰਘ ਦੇ ਪਰਵਾਰ ਉੱਤੇ ਹੋਰ ਆਫ਼ਤ ਆ ਪਈ। ਉਨ੍ਹਾਂ ਦਾ ੧੮ ਵਰ੍ਹਿਆਂ ਦਾ ਨੌਜੁਆਨ ਪੁੱਤਰ ਭਾਈ ਸ਼ਾਹਬਾਜ਼ ਸਿੰਘ ਸੀ। ਉਹ ਇਕ ਮੁਸਲਮਾਨ ਸਕੂਲ ਵਿਚ ਪੜ੍ਹਦਾ ਸੀ। ਉਹ ਹੋਣਹਾਰ, ਜੁਆਨ, ਬਹੁਤ ਸੁੰਦਰ ਤੇ ਸਿਆਣਾ ਸੀ। ਮੁਸਲਮਾਨ ਧਰਮ ਤੇ ਸਿਧਾਂਤਾਂ ਬਾਰੇ ਉਸ ਨੂੰ ਬੜੀ ਜਾਣਕਾਰੀ ਸੀ। ਉਹ ਅੰਤਰ-ਧਰਮ ਦਰਸ਼ਨ ਬਾਰੇ ਪੂਰਾ ਜਾਣੂ ਸੀ। ਮੁੱਲਾਂ, ਜਿਸ ਕੋਲ ਉਹ ਵਿੱਦਿਆ ਪ੍ਰਾਪਤ ਕਰਦਾ ਸੀ, ਉਹ ਉਸ ਨੂੰ ਮੁਸਲਮਾਨ ਬਣਾ ਕੇ ਆਪਣੀ ਲੜਕੀ ਦਾ ਰਿਸ਼ਤਾ ਉਸ ਨਾਲ ਕਰਨਾ ਚਾਹੁੰਦਾ ਸੀ, ਇਸ ਲਈ ਭਾਈ ਸ਼ਾਹਬਾਜ਼ ਸਿੰਘ ਨੂੰ ਪ੍ਰੇਰਿਆ ਗਿਆ। ਉਸ ਨੇ ਮੁਸਲਮਾਨ ਬਣਨ ਤੋਂ ਨਾਂਹ ਕਰ ਦਿੱਤੀ ਤੇ ਇਕ ਝੂਠੀ ਤੁਹਮਤ ਲਾ ਕੇ ਉਸ ਨੂੰ ਫੜ ਲਿਆ। ਭਾਈ ਸੁਬੇਗ ਸਿੰਘ ਸਿੱਖਾਂ ਨੂੰ ਸਰਕਾਰ ਦੀਆਂ ਗੁਪਤ ਖ਼ਬਰਾਂ ਪਹੁੰਚਾਉਣ ਦੇ ਇਲਜ਼ਾਮ ਵਜੋਂ ਫੜ ਲਏ ਗਏ।

ਕੁਝ ਚਿਰ ਲਈ ਤਾਂ ਕੇਸ ਬੰਦ ਰਿਹਾ। ਜ਼ਕਰੀਆ ਖਾਂ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਯਹੀਆ ਖਾਂ ਲਾਹੌਰ ਦਾ ਸੂਬੇਦਾਰ ਬਣਿਆ ਤਾਂ ਉਸ ਨੇ ਦੀਵਾਨ ਲਖਪਤ ਰਾਏ ਨੂੰ ਆਪਣਾ ਦੀਵਾਨ ਬਣਾਇਆ। ਸਿੱਖਾਂ ਉੱਤੇ ਮੁੜ ਸਖਤੀ ਦਾ ਦੌਰ ਸ਼ੁਰੂ ਹੋ ਗਿਆ। ਮੁੱਲਾਂ, ਕਾਜ਼ੀਆਂ ਤੇ ਲਖਪਤ ਰਾਏ ਦੀ ਚੁੱਕਣਾ 'ਤੇ ਭਾਈ ਸੁਬੇਗ ਸਿੰਘ ਦਾ ਕੇਸ ਮੁੜ ਖੋਲ੍ਹਿਆ ਗਿਆ। ਭਾਈ ਸੁਬੇਗ ਸਿੰਘ ਤੇ ਉਨ੍ਹਾਂ ਦੇ ਪੁੱਤਰ ਭਾਈ ਸ਼ਾਹਬਾਜ਼ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਖਾਨ ਬਹਾਦਰ ਯਹੀਆ ਖਾਂ ਨੇ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ ਨੂੰ ਆਪਣਾ ਧਰਮ ਛੱਡਣ ਅਤੇ ਮੁਸਲਮਾਨ ਬਣਨ ਲਈ ਕਿਹਾ। ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ। ਇਨਕਾਰ ਕਰਨ 'ਤੇ ਚਰਖੜੀ 'ਤੇ ਚਾੜ੍ਹਨ ਦਾ ਡਰਾਵਾ ਦਿੱਤਾ:

*ਕਹਯੋ ਨ੍ਵਾਬ ਤੁਮ ਆਵੋ ਦੀਨ। ਲੇਵੋ ਦਾਮ ਔ ਕਾਮ ਔ ਜ਼ਮੀਨ ॥੭॥*
*ਨਹੀਂ ਤੋ ਮਰਨੋਂ ਕਰ ਮਨਜ਼ੂਰ। ਚੜ੍ਹੋ ਚਰਖ ਗਿਰ ਹੋਵੋ ਚੂਰ ॥*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਪਿਉ-ਪੁੱਤਰ ਦੋਹਾਂ ਨੇ ਇਸਲਾਮ ਧਰਮ ਧਾਰਨ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਹਰ ਤਰ੍ਹਾਂ ਦੇ ਤਸੀਹੇ ਸਹਿਣ ਲਈ ਤਿਆਰ ਹੋ ਗਏ। ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ ਨੇ ਕਿਹਾ ਕਿ ਜਿਵੇਂ ਤੁਹਾਨੂੰ ਤੁਹਾਡਾ ਧਰਮ ਪਿਆਰਾ ਹੈ, ਉਸੇ ਤਰ੍ਹਾਂ ਸਾਨੂੰ ਵੀ ਆਪਣਾ ਧਰਮ ਪਿਆਰਾ ਹੈ। ਮਰਨ ਦਾ ਡਰ ਨਹੀਂ, ਮੌਤ ਕਦੇ

ਵੀ ਆ ਸਕਦੀ ਹੈ। ਯਹੀਆ ਖਾਂ ਨੇ ਚਰਖੜੀ ਚਾੜਨੇ ਦਾ ਫੁਰਮਾਨ ਕਾਜ਼ੀ ਰਾਹੀਂ ਕਰਵਾਇਆ। ਪਹਿਲਾਂ ਦੋਹਾਂ ਨੂੰ ਵਾਰੀ-ਵਾਰੀ ਚਰਖੜੀ ਉੱਤੇ ਚੜ੍ਹਾਇਆ। ਦੋਹਾਂ ਸਿੰਘਾਂ ਨੇ ਅਕਾਲ ਪੁਰਖ ਦੇ ਭਾਣੇ ਅੰਦਰ ਉਸ ਦਾ ਸਿਮਰਨ ਕਰਦਿਆਂ ਤਸੀਹੇ ਝੱਲੇ:

*ਉਚੇ ਚਾੜ੍ਹ ਫਿਰ ਬਹੁਤ ਘੁਮਾਯਾ। ਵਾਹਿਗੁਰੂ ਤਿਨ ਨਾਂਹਿ ਭੁਲਾਯਾ।*
*ਜਯੋਂ ਜਯੋਂ ਮੁਖ ਤੇ ਗੁਰੂ ਉਚਾਰੇ। ਅਕਾਲ ਅਕਾਲ ਕਰ ਊਚ ਪੁਕਾਰੇ ॥੧੪॥*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਪਿਉ- ਪੁੱਤਰ ਦੋਹਾਂ ਨੂੰ ਵੱਖ-ਵੱਖ ਕਰ ਕੇ ਇਕ ਦੂਜੇ ਦੇ ਮੁਸਲਮਾਨ ਬਣਨ ਬਾਰੇ ਅਫਵਾਹਾਂ ਉਡਾਈਆਂ ਗਈਆਂ। ਪੁੱਤਰ ਨੂੰ ਕਿਹਾ ਗਿਆ ਕਿ "ਤੂੰ ਬਾਲਕ ਬੁੱਧੀ ਹੈਂ। ਦੁਨੀਆ ਵੇਖਣ ਦੀ ਤੇਰੀ ਉਮਰ ਹੈ। ਤੇਰੇ ਪਿਤਾ ਨੇ ਸਭ ਕੁਝ ਵੇਖ ਲਿਆ ਹੈ। ਤੇਰੀ ਖਾਣ-ਪੀਣ, ਹੰਢਾਉਣ ਦੀ ਉਮਰ ਹੈ। ਤੂੰ ਸਿਆਣਾ ਹੈਂ। ਫ਼ਾਰਸੀ ਪੜ੍ਹਿਆ ਹੋਇਆ ਹੈਂ। ਇਸ ਲਈ ਹਠ ਛੱਡ ਕੇ ਇਸਲਾਮ ਕਬੂਲ ਕਰ ਅਤੇ ਸੁਖ ਮਾਣ।"

*ਦੀਨ ਮੁਹੰਮਦੀ ਕਰ ਕਬੂਲ ਤੂੰ ਸਰਦਾਰੀ ਬਡ ਪਾਹੈਂ।*
*ਤੂੰ ਤੋ ਪਢਾਯੋ ਫਾਰਸੀ ਅਰਬੀ ਬੁੱਧੀਵਾਨ ਦਿਸੈਹੈਂ।*
*ਅਭਿ ਨਵੇਸ ਕਾਲੇਸ ਏਹੁ ਹਠ ਛੋਡ ਕਯੋਂ ਨ ਸੁਖ ਲੈਹੈਂ।*
*ਖਾਇ ਪੈਨ ਲਿਯ ਪਿਦਰ ਤੁਮਾਰੇ ਬੂਢਾ ਮਰਨੋਂ ਚੈਹੈਂ।*
*ਖਾਣ ਪੀਣ ਦੀ ਉਮਰ ਤੁਮਾਰੀ ਤੂੰ ਕਯੋਂ ਜਿੰਦੜੀ ਦੇਹੈਂ।*
*ਮਜਬ ਧਰਮ ਪਰ ਮੂਰਖ ਮਰਹੈਂ ਚਤੁਨ ਮਰਤੇ ਕੋ ਹੈਂ॥* *(ਪੰਥ ਪ੍ਰਕਾਸ਼)*

ਦੂਜੇ ਪਾਸੇ ਭਾਈ ਸੁਬੇਗ ਸਿੰਘ ਨੂੰ ਕਿਹਾ ਕਿ ਤੂੰ ਦੀਨ ਮੰਨ ਲੈ ਅਤੇ ਆਪਣੀ ਜੜ੍ਹ ਦੁਨੀਆ ਵਿਚ ਬਣਾਈ ਰੱਖ। ਪੁੱਤਰਾਂ ਨਾਲ ਹੀ ਬੰਸ ਚੱਲਦੀ ਹੈ। ਕੁਲ ਦਾ ਨਿਸ਼ਾਨ ਰਹਿ ਜਾਵੇਗਾ। ਭਾਈ ਸੁਬੇਗ ਸਿੰਘ ਨੇ ਕਿਹਾ, " ਮੈਂ ਆਪਣੇ ਪੁੱਤਰ ਨੂੰ ਗੁਰੂ-ਸਿੱਖਿਆ ਦਿੱਤੀ ਹੈ। ਉਹੀ ਰੱਖਦਾ ਹੈ, ਉਹੀ ਮਾਰਦਾ ਹੈ। ਜ਼ਿੰਦਗੀ ਦੀ ਪਰਤੀਤ ਨਾਲੋਂ ਸਾਨੂੰ ਧਰਮ ਪਿਆਰਾ ਹੈ। ਧਰਮ ਗੁਆ ਕੇ ਜੀਊਣ ਦਾ ਕੀ ਅਰਥ ਹੈ? ਗੁਰੂ ਪਾਤਸ਼ਾਹ ਨੇ ਸਾਡੇ ਲਈ ਚਾਰੇ ਪੁੱਤਰ ਵਾਰ ਦਿੱਤੇ, ਸਰਬੰਸ ਕੁਰਬਾਨ ਕਰ ਦਿੱਤਾ। ਮੈਂ ਆਪਣੀ ਕੁਲ ਰੱਖਾਂ, ਇਹ ਕਿਹੜੀ ਕੁਲ ਦੀ ਵਡਿਆਈ ਹੈ?"

*ਸਿੱਖਨ ਕਾਜ ਸੁ ਗੁਰੂ ਹਮਾਰੇ। ਸੀਸ ਦੀਓ ਨਿਜ ਸਨ ਪਰਵਾਰੈ।*
*ਚਾਰੇ ਪੁਤਰ ਜਾਨ ਕੁਹਾਏ। ਸੋ ਦੰਡੀ ਕੀ ਭੇਂਟ ਕਰਾਏ।*
*ਹਮ ਕਾਰਨ ਗੁਰ ਕੁਲਹਿ ਗਵਾਈ। ਹਮ ਕੁਲ ਰਾਖੈਂ ਕੌਣ ਬਡਾਈ ॥੨੮॥*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਮੁੜ ਤਸੀਹੇ ਦਿੱਤੇ ਜਾਣ ਲੱਗੇ। ਕੇਸ ਉੱਪਰ ਬੰਨ੍ਹੇ ਗਏ। ਚਾਬੁਕ ਮਾਰ-ਮਾਰ ਚਮੜੀ ਉਧੇੜ ਦਿੱਤੀ ਗਈ। ਚਰਖੜੀ 'ਤੇ ਮੁੜ ਚੜ੍ਹਾ ਗੇੜੇ ਦਿੱਤੇ ਗਏ। ਭਾਈ ਸ਼ਾਹਬਾਜ਼ ਸਿੰਘ ਦੇ ਮੂੰਹੋਂ ਅਕਾਲ-ਅਕਾਲ ਦੀ ਉੱਚੀ ਆਵਾਜ਼ ਆਉਂਦੀ ਰਹੀ।

ਆਵਾਜ਼ ਕੁਝ ਮੱਧਮ ਪਈ ਤਾਂ ਉਹ ਨਿਢਾਲ ਹੋ ਗਿਆ। ਜੱਲਾਦ ਨੇ ਉਸ ਨੂੰ ਪੁੱਛਿਆ ਕਿ "ਕੀ ਇਸਲਾਮ ਕਬੂਲ ਹੈ?" ਤਾਂ ਉਸ ਨੇ ਨਿਢਾਲ ਹੋਏ ਭਾਈ ਸ਼ਾਹਬਾਜ਼ ਸਿੰਘ ਦਾ ਸਿਰ ਨੀਵਾਂ ਦੇਖ ਸਮਝਿਆ ਕਿ ਉਸ ਨੇ 'ਹਾਂ' ਕਰ ਦਿੱਤੀ ਹੈ। ਇਸ 'ਤੇ ਭਾਈ ਸੁਬੇਗ ਸਿੰਘ ਦੀ ਚਰਖੜੀ ਰੋਕ ਦਿੱਤੀ। ਪਿਤਾ ਨੇ ਪੁੱਤਰ ਵੱਲ ਦੇਖਿਆ। ਪਿਤਾ ਦੀਆਂ ਅੱਖਾਂ ਵਿੱਚੋਂ ਸ਼ਹਾਦਤ ਦਾ ਨੂਰ ਤੱਕ ਪੁੱਤਰ ਮੁੜ ਸੰਭਲ ਗਿਆ।, ਉਸ ਨੇ ਉੱਚੀ ਜੈਕਾਰਾ ਛੱਡਿਆ ਅਤੇ ਅਕਾਲ-ਅਕਾਲ ਦੇ ਨਾਹਰੇ ਗੂੰਜਣ ਲੱਗ ਪਏ। ਯਹੀਆ ਖਾਂ ਤੇ ਜੱਲਾਦ ਹੋਰ ਗੁੱਸੇ ਵਿਚ ਆ ਗਏ। ਉਨ੍ਹਾਂ ਫਿਰ ਚਰਖੜੀ ਚਲਾਈ ਜਦੋਂ ਤਕ ਕਿ ਦੋਵੇਂ ਪਿਉ-ਪੁੱਤਰ ਅਕਾਲ ਪੁਰਖ ਨੂੰ ਪਿਆਰੇ ਨਾ ਹੋ ਗਏ। ਚਰਖੜੀਆਂ 'ਤੇ ਚੜ੍ਹ ਸਿੱਖੀ ਸਿਦਕ ਨੂੰ ਕੇਸਾਂ-ਸੁਆਸਾਂ ਸੰਗ ਨਿਬਾਹੁਣ ਦਾ ਸਮਾਂ ੧੭੪੫ ਈ: ਦਾ ਸੀ। ਇਹ ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ ਦੀ ਬੀਰਤਾ, ਅਡੋਲਤਾ ਦਾ ਪ੍ਰਗਟਾਵਾ ਚਰਖੜੀ ਨੂੰ ਪਿਆਰ ਕਰਦੇ ਹੋਏ ਹੁੰਦਾ ਹੈ, ਜਦੋਂ ਆਪ ਕਹਿੰਦੇ ਹਨ- ਧੰਨ ਹੈ ਚਰਖੜੀ ਅਤੇ ਧੰਨ ਹੈ ਇਹ ਘੜੀ, ਜਦੋਂ ਜੀਵਨ ਗੁਰੂ ਅਤੇ ਧਰਮ ਦੇ ਲੇਖੇ ਲੱਗੇ ਤਾਂ ਫਿਰ ਇਹੀ ਬੋਲ ਫੁਟਦੇ ਹਨ:

*ਸੁਬੇਗ ਸਿੰਘ ਤਬ ਕੁਰਨਸ਼ ਕਰੀ। ਧੰਨ ਚਰਖੜੀ ਧੰਨ ਯਹ ਘਰੀ ॥੮॥*
*ਚਾੜ੍ਹ ਚਰਖੜੀ ਹਮੈਂ ਗਿਰਾਵੋ। ਸੋ ਅਬ ਹਮ ਕੋ ਢੀਲ ਨਾ ਲਾਵੋ॥*
*ਹਮ ਤੋ ਗੁਰ ਕੇ ਸਿੱਖ ਸਦਾਵੈਂ। ਗੁਰ ਕੇ ਹੇਤ ਪ੍ਰਾਣ ਭਲ ਜਾਵੈਂ ॥੯॥*

*(ਸ੍ਰੀ ਗੁਰੂ ਪੰਥ ਪ੍ਰਕਾਸ਼)*

***ਹਵਾਲਾ-ਸ੍ਰੋਤ:***

*੧. ਅਠਾਰ੍ਹਵੀਂ ਸਦੀ ਵਿਚ ਬੀਰ ਪਰੰਪਰਾ ਦਾ ਵਿਕਾਸ, ਪ੍ਰਿੰ. ਸਤਿਬੀਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੭.*
*੨. ਸਿੱਖ ਇਤਿਹਾਸ, ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੫.*
*੩. ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਭਾਈ ਰਤਨ ਸਿੰਘ ਭੰਗੂ, ਸੰਪਾਦਕ ਡਾ. ਬਲਵੰਤ ਸਿੰਘ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੪.*
*੪. ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੮੭.*
*੫. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੮੧.*
*੬. History of the Sikhs, Vol, Dr. Hari Ram Gupta, Munshiram Manohar Lal, New Delhi, 1978.*
*੭. Sikh Martyrs, Bhagat Lakshman Singh, Lahore Book Shop, Ludhiana 1981.* ■

# ਸ਼ਹੀਦ ਸ. ਬੰਤਾ ਸਿੰਘ ਸੰਘਵਾਲ

*-ਪ੍ਰਿੰਸੀਪਲ ਡਾ. ਜਗਬੀਰ ਕੌਰ ਸੰਘਵਾਲ**

ਗ਼ਦਰ ਲਹਿਰ ਭਾਰਤ ਦੇ ਇਤਿਹਾਸ ਵਿਚ ਆਪਣੀ ਨਿਵੇਕਲੀ ਅਤੇ ਨਰੋਈ ਵਿਰਾਸਤ ਦੀ ਮਾਲਕ ਹੋਣ ਕਾਰਨ ਸ੍ਰੇਸ਼ਠ ਸਥਾਨ ਰੱਖਦੀ ਹੈ। ਹਿੰਦੁਸਤਾਨ ਦੀ ਅਜ਼ਾਦੀ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਗ਼ਦਰ ਲਹਿਰ ਨੇ ਇਕ ਨਵਾਂ ਉਭਾਰ ਪੈਦਾ ਕਰ ਦਿੱਤਾ। ਇਹ ਪਹਿਲੀ ਲਹਿਰ ਹੈ ਜਿਸ ਨੇ ਬਰਾਤਨਵੀ ਸਾਮਰਾਜ ਦਾ ਖੁਰਾ-ਖੋਜ ਮਿਟਾ ਕੇ ਪੂਰਨ ਅਜ਼ਾਦੀ ਪ੍ਰਾਪਤ ਕਰਨ ਦਾ ਨਿਸ਼ਾਨਾ ਰੱਖਿਆ। ਗ਼ਦਰ ਲਹਿਰ ਨੇ ਬਹੁਤ ਹੀਰੇ ਪੈਦਾ ਕੀਤੇ, ਜਿਹੜੇ ਹਿੰਦੁਸਤਾਨ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਹੱਸ-ਹੱਸ ਕੇ ਫਾਂਸੀ ਚੜ੍ਹ ਗਏ। ਇਨ੍ਹਾਂ ਵਿੱਚੋਂ ਹੀ ਅਨਮੋਲ ਹੀਰੇ, ਦੇਸ਼-ਭਗਤ ਸਨ- ਸ. ਬੰਤਾ ਸਿੰਘ ਸੰਘਵਾਲ, ਜਿਨ੍ਹਾਂ ਦੇ ਦਿਲ ਵਿਚ ਇਹ ਭਾਵਨਾ ਸੀ ਕਿ:-

*ਐਸਾ ਵਿਰਸਾ ਛੱਡ ਕੇ ਮੈਂ ਮਰ ਜਾਵਾਂ, ਬਾਲ ਚੌਮੁਖੀਆ ਸੱਚ ਦਾ ਦੀਵਾ*
*ਸ਼ਾਹ ਰਾਹ 'ਤੇ ਧਰ ਜਾਵਾਂ, ਹਰ ਰਸਤੇ ਚਾਨਣ ਹੀ ਚਾਨਣ ਕਰ ਜਾਵਾਂ।*

ਸ. ਬੰਤਾ ਸਿੰਘ ਸੰਘਵਾਲ ਦਾ ਜਨਮ ਪਿੰਡ ਸੰਘਵਾਲ, ਜ਼ਿਲ੍ਹਾ ਜਲੰਧਰ ਵਿਚ ੧੮੯੦ ਈ: ਵਿਚ ਹੋਇਆ। ਆਪ ਜੀ ਦੇ ਪਿਤਾ ਜੀ ਦਾ ਨਾਮ ਸ. ਬੂਟਾ ਸਿੰਘ ਅਤੇ ਮਾਤਾ ਦਾ ਨਾਮ ਬੀਬੀ ਗੁਜਰੀ ਸੀ। ਆਪ ਬਚਪਨ ਤੋਂ ਹੀ ਸਾਹਸੀ, ਨਿਰਭੈ ਅਤੇ ਗੰਭੀਰ ਸਨ। ਆਪ ਪੜ੍ਹਨ ਵਿਚ ਬਹੁਤ ਹੀ ਹੁਸ਼ਿਆਰ ਸਨ। ਆਪ ਨੇ ਦਸਵੀਂ ਕਲਾਸ ਡੀ. ਏ. ਵੀ. ਸਕੂਲ, ਜਲੰਧਰ ਤੋਂ ਪਾਸ ਕੀਤੀ।

ਸ. ਬੰਤਾ ਸਿੰਘ ਜਿਸ ਤਰ੍ਹਾਂ ਪੜ੍ਹਨ ਵਿਚ ਤੇਜ਼ ਸਨ, ਉਸੇ ਤਰ੍ਹਾਂ ਹੀ ਦੇਸ਼-ਸੇਵਾ ਦੀ ਭਾਵਨਾ ਵੀ ਉਨ੍ਹਾਂ ਵਿਚ ਬਹੁਤ ਸੀ। ਜਦੋਂ ਆਪ ਵਿਦਿਆਰਥੀ ਸਨ ਤਾਂ ਭਾਗਸੂ, ਜ਼ਿਲ੍ਹਾ ਕਾਂਗੜ੍ਹਾ ਵਿਚ ਜ਼ਬਰਦਸਤ ਭੂਚਾਲ ਆਇਆ। ਇਸ ਦਾ ਪਤਾ ਲੱਗਦਿਆਂ ਹੀ ਆਪ ਆਪਣੇ ਸਾਥੀ ਜਮਾਤੀਆਂ ਨੂੰ ਨਾਲ ਲੈ ਕੇ ਮੁਸੀਬਤ ਵਿਚ ਫਸੇ ਲੋਕਾਂ ਦੀ ਮਦਦ ਵਾਸਤੇ ਉੱਥੇ ਪਹੁੰਚ ਗਏ। ਆਪਣੇ ਘਰ ਤੋਂ ਅਨਾਜ ਦੀਆਂ ਬੋਰੀਆਂ ਲਿਜਾ-ਲਿਜਾ ਕੇ ਅਤੇ ਜਿੰਨੀ ਵੀ ਹੋ ਸਕੇ, ਹਰ ਤਰ੍ਹਾਂ ਪੀੜਤਾਂ ਦੀ ਸੇਵਾ ਕੀਤੀ।

ਸ. ਬੰਤਾ ਸਿੰਘ ਉੱਪਰ ਘਰੇਲੂ ਜ਼ਿੰਮੇਵਾਰੀਆਂ ਨਹੀਂ ਸਨ। ਇਹ ਚੰਗੇ ਰੱਜੇ-ਪੁੱਜੇ ਘਰ ਪੈਦਾ ਹੋਏ ਸਨ। ਦਸਵੀਂ ਜਮਾਤ ਪਾਸ ਕਰਨ ਤੋਂ ਬਾਅਦ ਆਪ ਜੀ ਨੇ ਵਿਦੇਸ਼ ਜਾ ਕੇ ਪੜ੍ਹਾਈ ਕਰਨ ਦਾ ਮਨ ਬਣਾ ਲਿਆ। ਪਹਿਲਾਂ ਆਪ ਚੀਨ ਗਏ, ਫਿਰ ਹਾਂਗਕਾਂਗ ਤੇ ਫਿਰ ਉੱਥੋਂ ਆਪ ਅਮਰੀਕਾ ਪਹੁੰਚ ਗਏ। ਅਮਰੀਕਾ ਵਿਚ ਭਾਰਤੀਆਂ ਨਾਲ ਬੁਰਾ ਸਲੂਕ ਦੇਖ ਕੇ ਆਪ ਜੀ ਦੇ ਦਿਲ 'ਤੇ ਡੂੰਘੀ ਸੱਟ ਵੱਜੀ ਜੋ ਲੋਕ-ਸੇਵਾ, ਦੀਨ-ਦੁਖੀਆਂ ਦੀ ਸੇਵਾ-ਭਾਵਨਾ ਤੇ ਦੇਸ਼-ਸੇਵਾ ਦੀ ਲਾਟ ਵਿਚ ਬਦਲ ਗਈ।

ਅਮਰੀਕਾ ਵਿਚ ਰਹਿੰਦੇ ਹਿੰਦੁਸਤਾਨੀ ਪੈਰ-ਪੈਰ 'ਤੇ ਮਹਿਸੂਸ ਕਰ ਰਹੇ ਸਨ ਕਿ ਗ਼ੁਲਾਮ ਹੋਣ ਕਰ ਕੇ ਉਨ੍ਹਾਂ ਦੀ ਇੱਜ਼ਤ ਕਿੰਨੀ ਘੱਟ ਹੈ। ਉਨ੍ਹਾਂ ਨੇ ਪ੍ਰਣ ਕਰ ਲਿਆ ਕਿ

**ਪੋਤਰੀ, ਸ਼ਹੀਦ ਬੰਤਾ ਸਿੰਘ ਸੰਘਵਾਲ, ਜਨਤਾ ਹਸਪਤਾਲ, ਟਾਂਡਾ ਰੋਡ, ਜਲੰਧਰ, ਮੋ: ੦੯੮੧੪੦-੬੨੩੪੧*

ਜੇ ਜੀਵਾਂਗੇ ਤਾਂ ਆਜ਼ਾਦ ਹੋ ਕੇ, ਨਹੀਂ ਤਾਂ ਮਿਟ ਜਾਵਾਂਗੇ। ਇਸੇ ਹਾਲਤ ਵਿਚ ਆਪ ਜੀ ਦੀ ਮੁਲਾਕਾਤ ਬਾਬਾ ਸੋਹਣ ਸਿੰਘ ਭਕਨਾ ਅਤੇ ਲਾਲਾ ਹਰਦਿਆਲ ਨਾਲ ਹੋਈ। ਉਨ੍ਹਾਂ ਨਾਲ ਆਪ ਜੀ ਨੇ ਆਪਣੇ ਦੇਸ਼-ਵਾਸੀਆਂ ਨੂੰ ਨਾਲ ਲੈ ਕੇ ਆਪਣੇ ਦੇਸ਼ ਨੂੰ ਅਜ਼ਾਦ ਕਰਵਾਉਣ ਦੀਆਂ ਵਿਉਂਤਾਂ ਬਣਾਈਆਂ। ਅਮਰੀਕਾ ਵਿਚ ਆਪ ਨੇ ਲਾਲਾ ਹਰਦਿਆਲ ਅਤੇ ਸ. ਬੰਤਾ ਸਿੰਘ ਨਾਲ 'ਗ਼ਦਰ ਗੂੰਜ' ਅਖ਼ਬਾਰ ਛਾਪਣ ਵਿਚ ਵੀ ਕੰਮ ਕੀਤਾ।

ਗ਼ਦਰ ਪਾਰਟੀ ਦਾ ਇਹ ਪ੍ਰੋਗਰਾਮ ਸੀ ਕਿ ਜਦੋਂ ਪਹਿਲੀ ਸੰਸਾਰ ਜੰਗ ਛਿੜੇਗੀ ਤਾਂ ਗ਼ਦਰ ਪਾਰਟੀ ਅੰਗਰੇਜ਼ੀ ਹਕੂਮਤ ਦੇ ਖ਼ਿਲਾਫ਼ ਜੰਗ ਛੇੜ ਦੇਵੇਗੀ। ਇਸੇ ਸਿਲਸਿਲੇ ਵਿਚ ਗ਼ਦਰ ਪਾਰਟੀ ਨੇ ੧੯੧੩ ਵਿਚ ੫੦ ਵਿਦਿਆਰਥੀਆਂ ਦਾ ਜਥਾ ਹਿੰਦੁਸਤਾਨ ਵਿਚ ਭੇਜਿਆ ਸੀ, ਜਿਨ੍ਹਾਂ ਨੇ ਥਾਂ-ਥਾਂ ਤੋਂ ਹਾਲਾਤ ਦਾ ਜਾਇਜ਼ਾ ਲੈ ਕੇ ਪਾਰਟੀ ਨੂੰ ਭੇਜਣਾ ਸੀ। ਮਹਾਰਾਸ਼ਟਰ ਦਾ ਇਕ ਵਿਦਿਆਰਥੀ ਆਪਣੀ ਰਿਪੋਰਟ ਵਿਚ ਲਿਖਦਾ ਹੈ ਕਿ "It is very cold hera while it is very hot America." ਇਸ ਦਾ ਅਰਥ ਸੀ ਕਿ "ਹਿੰਦੁਸਤਾਨ ਤਾਂ ਸੁੱਤਾ ਪਿਆ ਹੈ, ਜਦਕਿ ਅਮਰੀਕਾ ਵਿਚ ਬੜੀ ਗਰਮਾ-ਗਰਮੀ ਹੈ।" ਭੇਜੇ ਗਏ ਵਿਦਿਆਰਥੀਆਂ ਵਿਚ ਕੇਵਲ ਸ. ਬੰਤਾ ਸਿੰਘ ਸੀ, ਜਿਸ ਨੇ ਹੌਂਸਲਾ ਨਾ ਛੱਡਿਆ।

ਆਮ ਜਨਤਾ ਲਈ ਸ. ਬੰਤਾ ਸਿੰਘ ਦੇ ਦਿਲ ਵਿਚ ਅਥਾਹ ਹਮਦਰਦੀ ਸੀ। ਜਦੋਂ ਸ. ਬੰਤਾ ਸਿੰਘ ਅਮਰੀਕਾ ਤੋਂ ਵਾਪਸ ਆਏ ਤਾਂ ਬਾਹਰਲੇ ਲੋਕਾਂ ਦੀ ਰਹਿਣੀ-ਸਹਿਣੀ ਅਤੇ ਆਪਣੇ ਦੇਸ਼ ਦੇ ਲੋਕਾਂ ਦੀ ਹਾਲਤ ਦੀ ਤੁਲਨਾ ਕਰ ਕੇ ਆਪ ਦੇ ਮਨ ਨੂੰ ਬਹੁਤ ਦੁਖ ਪਹੁੰਚਦਾ। ਇਨ੍ਹਾਂ ਦੇ ਪਿਤਾ ਜੀ ਪਾਸੋਂ ਪਿੰਡ ਅਤੇ ਆਲੇ-ਦੁਆਲੇ ਦੇ ਲੋਕਾਂ ਨੇ ਜ਼ਮੀਨ-ਜਾਇਦਾਦਾਂ ਗਹਿਣੇ ਕਰ ਕੇ ਪੈਸੇ ਲਏ ਹੋਏ ਸਨ, ਤਾਂ ਇਨ੍ਹਾਂ ਦੇ ਦਿਲ ਵਿਚ ਸਾਰੇ ਲੋਕਾਂ ਲਈ ਪਿਆਰ ਅਤੇ ਹਮਦਰਦੀ ਕਾਰਨ ਇਨ੍ਹਾਂ ਨੇ ਆਪਣੇ ਪਿਤਾ ਜੀ ਦੀਆਂ ਹਿਸਾਬ-ਕਿਤਾਬ ਦੀਆਂ ਵਹੀਆਂ ਪਾੜ੍ਹ ਦਿੱਤੀਆਂ। ਜੋ ਗਰੀਬ ਲੋਕਾਂ ਕੋਲੋਂ ਕੋਈ ਪੈਸਾ ਵਾਪਸ ਨਾ ਲਿਆ ਜਾਵੇ ਇਸ ਤਰ੍ਹਾਂ ਕਰਜਾਈਆਂ ਨੂੰ ਸੁਰਖਰੂ ਕਰ ਦਿੱਤਾ।

ਅਮਰੀਕਾ ਤੋਂ ਵਾਪਸ ਆ ਕੇ ੧੯੧੩ ਈ: ਵਿਚ ਸ. ਬੰਤਾ ਸਿੰਘ ਨੇ ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਅਤੇ ਹਰ ਰੋਜ਼ ਨਿੱਤਨੇਮ ਕਰਦੇ। ਉਹੀ ਪਰੰਪਰਾ ਅੱਜ ਵੀ ਸ. ਬੰਤਾ ਸਿੰਘ ਦੇ ਖ਼ਾਨਦਾਨ ਵਿਚ ਪ੍ਰਚਲਿਤ ਹੈ ਅਤੇ ਹਰ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਸ. ਬੰਤਾ ਸਿੰਘ ਦੀ ਗ੍ਰਿਫ਼ਤਾਰੀ ਦਾ ਇਨਾਮ ਬ੍ਰਿਟਿਸ਼ ਸਰਕਾਰ ਨੇ ਦੋ ਮੁਰੱਬੇ ਜ਼ਮੀਨ ਅਤੇ ਪੰਜ ਹਜ਼ਾਰ ਰੁਪਿਆ ਰੱਖਿਆ ਸੀ। ਇਸੇ ਲਾਲਚ ਕਰਕੇ ਗੱਦਾਰ ਪਰਤਾਪ ਸਿੰਘ ਜੌੜਾ ਇਸੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਝੂਠੀ ਕਸਮ ਖਾ ਕੇ ਸ. ਬੰਤਾ ਸਿੰਘ ਨੂੰ ਇਲਾਜ ਕਰਵਾਉਣ ਦਾ ਬਹਾਨਾ ਬਣਾ ਕੇ ਲੈ ਗਿਆ ਕਿ ਬੰਤਾ ਸਿੰਘ ਵੀ ਮੇਰੇ ਪੁੱਤਰ ਵਾਂਗ ਹੈ, ਪਰ ਘਰ ਲਿਜਾ ਕੇ ਪੁਲਿਸ ਨੂੰ ਦੱਸ ਕੇ ਸ. ਬੰਤਾ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਅਤੇ ਬਾਅਦ ਵਿਚ ਸ. ਬੰਤਾ ਸਿੰਘ ਦੇ ਸਾਥੀਆਂ ਨੇ ਉਸ ਦੇ ਪੁੱਤਰ ਨੂੰ ਮਾਰ ਦਿੱਤਾ।

ਸ. ਬੰਤਾ ਸਿੰਘ ਜੀ ਦੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਸੋ ਆਪ ਜੀ ਉੱਪਰ ਗੁਰਬਾਣੀ ਦਾ ਬਹੁਤ ਪ੍ਰਭਾਵ ਸੀ, ਹਰ ਇਕ ਦੀ ਸਮਾਨਤਾ ਲਈ ਆਪ ਦੇ ਮਨ ਵਿਚ ਇਹ ਵਿਚਾਰ ਹਰ ਵੇਲੇ ਰਹਿੰਦਾ ਸੀ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਅਮਰੀਕਾ ਵਿਚ ਜਾ ਕੇ ਲੋਕਾਂ ਦੀ ਸਮਾਨਤਾ ਅਤੇ ਸੁਤੰਤਰਤਾ ਦੇਖ ਕੇ ਇਨ੍ਹਾਂ ਵਿਚ ਇਹ ਭਾਵਨਾ ਹੋਰ ਵੀ ਪ੍ਰਬਲ ਹੋ ਗਈ ਕਿ ਜੇ ਉਹ ਸੁਤੰਤਰ ਹਨ, ਤਾਂ ਅਸੀਂ ਕਿਉਂ ਨਹੀਂ? ਜੇ ਉੱਥੇ ਸਮਾਨਤਾ ਹੋ ਸਕਦੀ ਹੈ ਤਾਂ ਸਾਡੇ ਕਿਉਂ ਨਹੀਂ? ਗ਼ਦਰ ਪਾਰਟੀ ਵਿਚ ਵੀ ਧਰਮ, ਜਾਤ, ਨਸਲ ਨੂੰ ਕੋਈ ਜਗ੍ਹਾ ਨਹੀਂ ਹੈ। ਗ਼ਦਰ ਦੀ ਗੂੰਜ ਵਿਚ ਹਰ ਸਮੇਂ ਇਹ ਪ੍ਰਚਾਰ ਕੀਤਾ ਜਾਂਦਾ ਸੀ।

ਸ. ਬੰਤਾ ਸਿੰਘ ਨੇ ਗ਼ਦਰ ਲਹਿਰ ਵਿਚ ਆਪਣੇ ਪਿੰਡ ਅਤੇ ਆਪਣੇ ਆਲੇ-ਦੁਆਲੇ ਦੇ ਸਾਰੇ ਧਰਮਾਂ, ਜਾਤਾਂ ਦੇ ਲੋਕਾਂ ਨੂੰ ਸ਼ਾਮਲ ਕੀਤਾ। ਆਪਣੇ ਪਿੰਡ ਦੇ ਸੰਤਾ ਸਿੰਘ ਅਤੇ ਲੱਭੂ (ਆਦਿ ਧਰਮੀ) ਵੀ ਇਨ੍ਹਾਂ ਨੇ ਆਪਣੇ ਨਾਲ ਸ਼ਾਮਲ ਕੀਤੇ ਹੋਏ ਸਨ।

ਸ. ਬੰਤਾ ਸਿੰਘ ਸੰਘਵਾਲ ਬਾਰੇ ਗ਼ਦਰ ਦੀ ਰਿਪੋਰਟ ਅੰਗਰੇਜ਼ਾਂ ਦੇ ਖ਼ੁਫ਼ੀਆ ਪੁਲਿਸ ਦੇ ਡਾਇਰੈਕਟਰ ਐਫ. ਸੀ. ਆਈ. ਸਮੋਗਰ ਅਤੇ ਜੇ. ਸਲੈਟਰੀ ਦੁਆਰਾ ਪੇਸ਼ ਕੀਤੀ ਗਈ, ਜਿਸ ਅਨੁਸਾਰ ਸ੍ਰੀ ਅੰਮ੍ਰਿਤਸਰ ਦੇ ਗ਼ਦਰੀ, ਆਪਣੇ ਉਦੇਸ਼ ਦੀ ਤਿਆਰੀ ਲਈ ਸਰਗਰਮ ਸਨ ਅਤੇ ਜਲੰਧਰ, ਹੁਸ਼ਿਆਰਪੁਰ ਅਤੇ ਕਪੂਰਥਲਾ ਜ਼ਿਲ੍ਹਿਆਂ ਵਿਚ ਕਾਫੀ ਇਨਕਲਾਬੀ ਗਤੀਵਿਧੀਆਂ ਹੋ ਰਹੀਆਂ ਸਨ। ਇਨ੍ਹਾਂ ਸਾਰੀਆਂ ਗਤੀਵਿਧੀਆਂ ਦਾ ਆਗੂ ਸ. ਬਲਵੰਤ ਸਿੰਘ ਉਰਫ ਸ. ਬੰਤਾ ਸਿੰਘ, ਜੋ ਜਲੰਧਰ ਦੇ ਪਿੰਡ ਸੰਘਵਾਲ ਦਾ ਸੀ, ਉਹ ਅਮਰੀਕਾ ਤੋਂ ੧੯੧੩ ਈ: ਦੇ ਅਖੀਰ ਵਿਚ ਹਿੰਦੁਸਤਾਨ ਪਰਤਿਆ ਸੀ। ੧੯੧੪ ਈ: ਦੇ ਸ਼ੁਰੂ ਵਿਚ ਉਸ ਨੇ ਆਪਣੇ ਪਿੰਡ ਅਤੇ ਗੁਆਂਢੀ ਪਿੰਡਾਂ ਦੇ ਲੋਕਾਂ ਨੂੰ ਅੰਗਰੇਜ਼ੀ ਰਾਜ ਵਿਰੁੱਧ ਭੜਕਾਉਣਾ ਸ਼ੁਰੂ ਕਰ ਦਿੱਤਾ ਸੀ। ਸ. ਬੰਤਾ ਸਿੰਘ ਇਕ ਖਾਂਦੇ-ਪੀਂਦੇ ਪਰਵਾਰ ਵਿੱਚੋਂ ਸੀ। ਵਿਦੇਸ਼ ਵਿਚ ਜਾ ਕੇ ਮਿਹਨਤ-ਮਜ਼ਦੂਰੀ ਕਰਨਾ ਉਸ ਦਾ ਨਿਸ਼ਾਨਾ ਨਹੀਂ ਸੀ, ਜਿਵੇਂ ਦੂਜੇ ਪ੍ਰਵਾਸੀ ਕਰਦੇ ਸਨ। ਕਿਹਾ ਜਾਂਦਾ ਹੈ ਕਿ ਉਸ ਦਾ ਵੱਡਾ ਮੰਤਵ ਸਿਆਸਤ ਤੋਂ ਜਾਣੂ ਹੋਣਾ ਤੇ ਲੈਕਚਰ ਸਿੱਖਣਾ ਸੀ। ਪੁਲਿਸ ਦੀ ਰਿਪੋਰਟ ਅਨੁਸਾਰ ਵੀ ਇਹ ਪ੍ਰਭਾਵੀ ਹੈ ਕਿ ਸ. ਬੰਤਾ ਸਿੰਘ ਉਨ੍ਹਾਂ ਇਨਕਲਾਬੀਆਂ ਵਿੱਚੋਂ ਇਕ ਸੀ ਜਿਨ੍ਹਾਂ ਨੂੰ ਬਾਬਾ ਸੋਹਣ ਸਿੰਘ ਭਕਨਾ ਅਤੇ ਲਾਲਾ ਹਰਦਿਆਲ ਨੇ ਇਨਕਲਾਬ ਕਰਨ ਲਈ ਭੇਜਿਆ ਸੀ। ਸ. ਬੰਤਾ ਸਿੰਘ ਬੜੇ ਜੋਸ਼ ਨਾਲ ਗ਼ਦਰ ਅਖ਼ਬਾਰ ਉੱਚੀ-ਉੱਚੀ ਪੜ੍ਹ ਕੇ ਸੁਣਾਉਂਦਾ ਜਿਹੜੀਆਂ ਕਿ ਉਸ ਨੂੰ ਵਿਦੇਸ਼ 'ਚੋਂ ਫਰਜ਼ੀ ਨਾਂਵਾਂ 'ਤੇ ਭੇਜੀਆਂ ਜਾਂਦੀਆਂ ਸਨ; ਜੋ ਉਸ ਨੂੰ ਡਾਕੀਏ ਦੀ ਮਿਲੀਭੁਗਤ ਨਾਲ ਮਿਲਦੀਆਂ ਸਨ।'

ਗ਼ਦਰ ਪਾਰਟੀ ਦੀ ਬਾਹਰੋਂ ਆ ਰਹੀ ਲੀਡਰਸ਼ਿਪ ਨੂੰ ਅੰਗਰੇਜ਼ੀ ਹਕੂਮਤ ਨੇ ਆਉਂਦਿਆਂ ਹੀ ਗ੍ਰਿਫ਼ਤਾਰ ਕਰ ਲਿਆ। ਪ੍ਰਧਾਨ ਭਾਈ ਸੋਹਨ ਸਿੰਘ ਭਕਨਾ, ਦੋਵੇਂ ਮੀਤ ਪ੍ਰਧਾਨ- ਭਾਈ ਕੇਸਰ ਸਿੰਘ ਠਠਗੜ੍ਹ ਤੇ ਭਾਈ ਜਵਾਲਾ ਸਿੰਘ ਠੱਠੀਆਂ, ਭਾਈ ਸ਼ੇਰ ਸਿੰਘ ਵੇਈਂ ਪੋਈਂ, ਭਾਈ ਈਸ਼ਰ ਸਿੰਘ ਮਰਹਾਣਾ, ਮਾਸਟਰ ਊਧਮ ਸਿੰਘ ਕਸੇਲ ਆਦਿ ਆਗੂਆਂ ਨੂੰ ਜੇਲ ਵਿਚ ਬੰਦ ਕਰ ਕੇ ਲਹਿਰ ਵਿਚ ਨਾ ਰਲਣ ਦਿੱਤਾ। ਇਸ ਤਰ੍ਹਾਂ ਅੰਗਰੇਜ਼ੀ ਹਕੂਮਤ ਦੇ ਇਨਕਲਾਬੀ ਲੀਡਰਾਂ ਨੂੰ ਉਤਰਦੇ ਹੀ ਫੜ ਲੈਣ ਨਾਲ ਗ਼ਦਰ ਪਾਰਟੀ ਦੀ ਪਹਿਲੀ ਬਣੀ ਜਥੇਬੰਦੀ ਦਾ ਢਾਂਚਾ ਟੁੱਟ ਗਿਆ। ਬਾਕੀ ਬਚੇ ਹੋਏ ਲੀਡਰਾਂ ਤੇ ਵਰਕਰਾਂ ਨੂੰ ਨਵੇਂ ਸਿਰਿਓਂ

ਜਥੇਬੰਦੀ ਖੜ੍ਹੀ ਕਰਨੀ ਪਈ। ਸ. ਕਰਤਾਰ ਸਿੰਘ ਸਰਾਭਾ, ਸ. ਬੰਤਾ ਸਿੰਘ ਸੰਘਵਾਲ, ਭਾਈ ਨਿਧਾਨ ਸਿੰਘ ਚੁੱਘਾ, ਪੰਡਤ ਜਗਤ ਰਾਮ, ਭਾਈ ਪਿਰਥਵੀ ਸਿੰਘ ਲਾਲੜੂ, ਭਾਈ ਰੂੜ ਸਿੰਘ ਚੂਹੜਚੱਕ ਤੇ ਦੋ ਕੁ ਹੋਰ ਸਾਥੀਆਂ ਦੀ ਉਤਲੀ ਕਮੇਟੀ ਬਣਾਈ ਗਈ। ਨਵੰਬਰ, ੧੯੧੪ ਈ: ਦੇ ਦੂਸਰੇ ਹਫਤੇ ਪੰਡਤ ਕਾਂਸ਼ੀ ਰਾਮ ਖ਼ਜ਼ਾਨਚੀ ਤੇ ਤੀਸਰੇ ਹਫਤੇ ਸ੍ਰੀ ਵਿਸ਼ਨੂੰ ਗਣੇਸ਼ ਪਿੰਗਲੇ ਵੀ ਭਾਰਤ ਆ ਮਿਲੇ।

ਗ਼ਦਰ ਪਾਰਟੀ ਵੱਲੋਂ ਵੱਧ ਤੋਂ ਵੱਧ ਪ੍ਰਚਾਰ ਦੇ ਲਈ ਵੱਖ-ਵੱਖ ਇਲਾਕਿਆਂ ਲਈ ਜ਼ਿਲ੍ਹੇਵਾਰ ਵਰਕਰਾਂ ਦੀਆਂ ਡਿਊਟੀਆਂ ਲਾ ਦਿੱਤੀਆਂ ਗਈਆਂ, ਜੋ ਬਾਹਰੋਂ ਆਏ ਬੰਦਿਆਂ ਨੂੰ ਘਰੀਂ ਜਾ ਕੇ ਮਿਲਦੇ ਤੇ ਪਾਰਟੀ ਵੱਲੋਂ ਛਾਪਿਆ ਹੋਇਆ 'ਐਲਾਨ-ਏ-ਜੰਗ' ਤੇ ਹੋਰ ਪਾਰਟੀ ਲਿਖਤਾਂ ਪੜ੍ਹਨ ਤੇ ਵੰਡਣ ਨੂੰ ਦਿੰਦੇ। ਅਜਿਹੇ ਵਰਕਰ ਲਾਹੌਰ ਵਿਚ ਭਾਈ ਪਰੇਮ ਸਿੰਘ ਸੁਰਸਿੰਘੀਆ, ਸ੍ਰੀ ਅੰਮ੍ਰਿਤਸਰ ਵਿਚ ਭਾਈ ਗੁੱਜਰ ਸਿੰਘ ਭਕਨਾ, ਹੁਸ਼ਿਆਰਪੁਰ ਵਿਚ ਭਾਈ ਜਵੰਦ ਸਿੰਘ ਨੰਗਲ, ਜਲੰਧਰ ਵਿਚ ਭਾਈ ਟੰਗਾ ਸਿੰਘ ਖੁਰਦਪੁਰੀ, ਲੁਧਿਆਣੇ ਵਿਚ ਭਾਈ ਉੱਤਮ ਸਿੰਘ ਹਾਂਸ ਤੇ ਫ਼ਿਰੋਜ਼ਪੁਰ ਵਿਚ ਭਾਈ ਈਸ਼ਰ ਸਿੰਘ ਢੁੱਡੀਕੇ ਸਨ। ਇਨ੍ਹਾਂ ਉੱਪਰ ਇਲਾਕੇ ਵਾਰ ਲੀਡਰਾਂ ਦੀਆਂ ਡਿਊਟੀਆਂ ਸਨ- ਮਾਲਵੇ ਵਿਚ ਭਾਈ ਗਾਂਧਾ ਸਿੰਘ, ਦੂਜਾ ਨਾਂ ਭਗਤ ਸਿੰਘ ਕਚਰਭਨ, ਦੁਆਬੇ ਵਿਚ ਸ. ਬੰਤਾ ਸਿੰਘ ਸੰਘਵਾਲ, ਮਾਝੇ ਵਿਚ ਭਾਈ ਗੁਜਰ ਸਿੰਘ ਭਕਨਾ।

ਸ. ਬੰਤਾ ਸਿੰਘ ਸੰਘਵਾਲ ਦੀ ਅਗਵਾਈ ਵਿਚ ਕਿਵੇਂ ਸੰਘਵਾਲ ਦੁਆਬੇ ਦਾ ਗ਼ਦਰੀ ਬਾਬਿਆਂ ਦਾ ਇਕ ਵੱਡਾ ਕੇਂਦਰ ਬਣਿਆ, ਇਹ ਵੀ ਇਕ ਮਿਸਾਲ ਹੈ। ਗ਼ਦਰੀ ਸਰਗਰਮੀਆਂ ਵਿਚ ਹਿੱਸਾ ਲੈਂਦਿਆਂ ਸ. ਬੰਤਾ ਸਿੰਘ ਨੇ ਪੂਰੇ ਪੰਜਾਬ ਨੂੰ ਹੀ ਆਪਣੇ ਕਲਾਵੇ ਵਿਚ ਵਲਿਆ ਸੀ। ਚਾਹੇ ਮੁੱਖ ਰੂਪ ਵਿਚ ਗ਼ਦਰੀ ਪ੍ਰਚਾਰ ਦਾ ਕੇਂਦਰ ਉਨ੍ਹਾਂ ਨੇ ਦੁਆਬੇ ਦੀ ਧਰਤੀ ਨੂੰ ਬਣਾਇਆ ਸੀ, ਪਰੰਤੂ ਸਮੁੱਚੇ ਪੰਜਾਬ ਵਿਚ ਕ੍ਰਾਂਤੀਕਾਰੀਆਂ ਨਾਲ ਸੰਪਰਕ ਪੈਦਾ ਕਰ ਕੇ ਪੂਰੇ ਪੰਜਾਬ ਦੀਆਂ ਇਨਕਲਾਬੀ ਸਰਗਰਮੀਆਂ ਨੂੰ ਵੀ ਇਕ ਸੇਧ ਬਖ਼ਸ਼ੀ। ਪਿੰਡ ਸੰਘਵਾਲ ਅਤੇ ਇਲਾਕੇ ਦੇ ਅਨੇਕਾਂ ਸਾਥੀ ਇਨ੍ਹਾਂ ਨਾਲ ਤੁਰ ਪਏ ਸਨ। ਇਨ੍ਹਾਂ ਦੇ ਹੀ ਪਿੰਡ ਦੇ ਸ. ਅਰੂੜ ਸਿੰਘ, ਸ. ਗੁਪਾਲ ਸਿੰਘ, ਸ. ਸੰਤਾ ਸਿੰਘ ਅਤੇ ਭਾਈ ਲੱਭੂ ਜੀ (ਇਹ ਦੋਵੇਂ ਆਦਿ ਧਰਮੀ ਸੀ) ਨਾਲ ਤੁਰ ਪਏ ਸਨ। ਸਾਰੇ ਹਿੰਦੁਸਤਾਨ ਵਿੱਚੋਂ ਸ੍ਰੀ ਰਾਸ ਬਿਹਾਰੀ ਬੋਸ, ਸ. ਕਰਤਾਰ ਸਿੰਘ ਸਰਾਭਾ, ਸ. ਹਰਨਾਮ ਸਿੰਘ ਟੁੰਡੀਲਾਟ, ਸ. ਰੰਗਾ ਸਿੰਘ, ਭਾਈ ਰਣਧੀਰ ਸਿੰਘ, ਸ. ਉੱਤਮ ਸਿੰਘ ਹਾਂਸ, ਸ. ਪਿਆਰਾ ਸਿੰਘ ਲੰਗੇਰੀ, ਸ. ਜਗਤ ਸਿੰਘ, ਸ. ਪ੍ਰੇਮ ਸਿੰਘ ਸੁਰਸਿੰਘੀਆ, ਸ. ਚਰਨ ਸਿੰਘ, ਸ. ਹਰਨਾਮ ਸਿੰਘ, ਸ. ਗਾਂਧਾ ਸਿੰਘ, ਸ. ਬੀਰ ਸਿੰਘ ਬਾਹੋਵਾਲ, ਸ. ਅਰਜਨ ਸਿੰਘ ਖੁਕਰਾਣਾ, ਸ. ਸੱਜਣ ਸਿੰਘ, ਬੀਬੀ ਗੁਲਾਬ ਕੌਰ, ਸ. ਕਾਲਾ ਸਿੰਘ, ਸ. ਜਵੰਦ ਸਿੰਘ, ਸ. ਬੂਟਾ ਸਿੰਘ ਆਦਿ ਅਕਸਰ ਇੱਥੇ ਆਉਂਦੇ ਰਹੇ ਸਨ। ਸ. ਬੰਤਾ ਸਿੰਘ ਦਾ ਘਰ ਅਮਰੀਕਾ ਤੋਂ ਪਰਤੇ ਹਿੰਦੁਸਤਾਨੀ ਦਾ ਇਕ ਕੇਂਦਰ ਬਣ ਗਿਆ।

ਸ. ਬੰਤਾ ਸਿੰਘ ਸੰਘਵਾਲ ਦੀ ਅਗਵਾਈ ਵਿਚ ਇਹ ਪਿੰਡ ਗ਼ਦਰੀ ਬਾਬਿਆਂ ਦਾ ਕੇਂਦਰ ਰਿਹਾ। ਬਾਅਦ ਵਿਚ ਬੱਬਰ ਅਕਾਲੀ ਲਹਿਰ ਸਮੇਂ ਸੰਘਵਾਲ ਵਾਸੀਆਂ ਦਾ ਰਵੱਈਆ ਵੀ ਹਮਦਰਦੀ ਭਰਿਆ ਸੀ। ਝੋਲੀ-ਚੁੱਕਾਂ ਦੀ ਦਹਿਸ਼ਤ, ਡਰਾਵੇ ਤੇ ਦੂਜੇ ਪਾਸੇ ਦੇਸ਼-ਭਗਤੀ ਦੀ ਭਾਵਨਾ, ਪਰ ਫਿਰ ਵੀ ਉਨ੍ਹਾਂ ਨੇ ਪਿੰਡ ਵਿਚ ਬੱਬਰਾਂ ਨੂੰ ਪਨਾਹ ਦਿੱਤੀ

ਅਤੇ ਉਨ੍ਹਾਂ ਦੇ ਦੀਵਾਨ ਕਰਾਉਣ ਵਿਚ ਉਨ੍ਹਾਂ ਦਾ ਸਾਥ ਦਿੰਦੇ। ੧੯ ਮਾਰਚ, ੧੯੨੨ ਈ: ਨੂੰ ਪਿੰਡ ਸੰਘਵਾਲ ਵਿਚ ਸ. ਬੰਤਾ ਸਿੰਘ ਦੇ ਖੂਹ ਉੱਤੇ ਸ. ਸੰਤਾ ਸਿੰਘ ਜਥੇਦਾਰ ਕਿਸ਼ਨ ਸਿੰਘ ਗੜਗੱਜ, ਭਾਈ ਸੁੰਦਰ ਸਿੰਘ, ਸ. ਕਰਤਾਰ ਸਿੰਘ ਗੋਂਦਪੁਰ ਅਤੇ ਸ. ਹਰਬੰਦ ਸਿੰਘ ਸਰਹਾਲਾ ਨੇ ਮੀਟਿੰਗ ਕੀਤੀ। ਫੈਸਲਾ ਕੀਤਾ ਗਿਆ ਕਿ ਪਹਿਲਾਂ ਹਰ ਝੋਲੀ-ਚੁੱਕ ਨੂੰ ਤਾੜਨਾ ਕੀਤੀ ਜਾਵੇ। ਫਿਰ ਵੀ ਉਹ ਬਾਜ ਨਾ ਆਉਣ ਤਾਂ ਉਨ੍ਹਾਂ ਦੇ ਕੰਨ ਤੇ ਨੱਕ ਵੱਢ ਦਿੱਤੇ ਜਾਣ। ਇਹ ਵੀ ਫੈਸਲਾ ਹੋਇਆ ਕਿ ਬੱਬਰ ਆਪਣੀ ਹਿਫ਼ਾਜ਼ਤ ਲਈ ਹਥਿਆਰ ਜ਼ਰੂਰ ਕੋਲ ਰੱਖਣ। ਸੰਘਵਾਲ ਵਿਚ ਬੱਬਰਾਂ ਦੇ ਇਤਿਹਾਸਿਕ ਐਲਾਨਨਾਮੇ ਨਾਲ ਅਫ਼ਸਰਾਂ ਤੇ ਝੋਲੀ-ਚੁੱਕਾਂ ਦੇ ਸਾਹ ਸੂਤੇ ਗਏ ਸਨ ਤੇ ਉਨ੍ਹਾਂ ਆਪਣੀਆਂ ਜਾਨਾਂ ਬਖ਼ਸ਼ਾਉਣ ਲਈ ਹੱਥ-ਪੈਰ ਮਾਰਨੇ ਸ਼ੁਰੂ ਕਰ ਦਿੱਤੇ ਸਨ।

ਕਿਰਤੀ ਅਖ਼ਬਾਰ ਸ੍ਰੀ ਅੰਮ੍ਰਿਤਸਰ ਦਸੰਬਰ, ੧੯੨੭ ਈ: ਦੇ ਅਨੁਸਾਰ ਸ਼ਹੀਦ ਸ. ਬੰਤਾ ਸਿੰਘ ਸੰਘਵਾਲ ਦੇ ਪੁੱਤਰਾਂ- ਸ. ਬਖ਼ਸ਼ੀਸ਼ ਸਿੰਘ ਅਤੇ ਸ. ਅਜੀਤ ਸਿੰਘ ਵੱਲੋਂ ਬੱਬਰ ਅਕਾਲੀਆਂ ਦੇ ਹੋਏ ਸਲਾਨਾ ਸਮਾਗਮ ਵਿਚ ਹੇਠ ਲਿਖੀ ਕਵਿਤਾ ਪੜ੍ਹੀ ਗਈ:

*ਹੋਇਆ ਕੀ ਜੇ ਪਿਤਾ ਸ਼ਹੀਦ ਹੋਏ, ਅਸੀਂ ਦੇਸ਼ ਖਾਤਰ ਦੋਵੇਂ ਮਰਾਂਗੇ ਜੀ!*
*ਕਰਨਾ ਸੱਚ ਪ੍ਰਕਾਸ਼ ਵਿਚ ਜਗ ਸਾਰੇ, ਜ਼ੁਲਮ ਸਹਿ ਸਿਰ ਸੀ ਨਾ ਕਰਾਂਗੇ ਜੀ!*
*ਖਾਤਰ ਦੇਸ਼ ਹੋਈਏ ਭਾਵੇਂ ਵਾਂਗ ਕੀਮਾਂ, ਸਬਕ ਪਿਤਾ ਵਾਲਾ ਦੋਵੇਂ ਪੜਾਂਗੇ ਜੀ!*
*ਭਾਵੇਂ ਹਾਂ ਮਾਸੂਮ ਪ੍ਰਵਾਹ ਨਾਹੀਂ, ਹਿੰਦੁਸਤਾਨ ਅਜ਼ਾਦ ਕਰ ਕਰਾਂਗੇ ਜੀ!*
*ਬੱਚੇ ਸ਼ੇਰ ਦੇ ਹਾਂ ਅਸੀਂ ਸ਼ੇਰ ਦੋਵੇਂ, ਮੁਲਕੀ ਜੰਗ ਅੰਦਰ ਅੱਗੇ ਲੜਾਂਗੇ ਜੀ!*
*ਜਿੱਥੇ ਦੇਸ਼ ਨੂੰ ਪਵੇਗੀ ਲੋੜ ਸਾਡੀ, ਭੇਟਾ ਸੀਸ ਦੇ ਮੌਤ ਨੂੰ ਵਰਾਂਗੇ ਜੀ!*

ਸਿਵਲ ਨਾ-ਫੁਰਮਾਨੀ ਅਤੇ ਨਾ-ਮਿਲਵਰਤਨ ਦੀਆਂ ਲਹਿਰਾਂ ਜੋ ਸਾਡੇ ਦੇਸ਼ ਵਿਚ ਪਹਿਲਾਂ ਹੀ ਵਿਸ਼ਾਲ ਰੂਪ ਵਿਚ ਚੱਲ ਰਹੀਆਂ ਸਨ, ਇਹੋ ਜਿਹੀ ਇਕ ਸੀਮਿਤ ਰੂਪ ਵਿਚ ਲਹਿਰ ਸ. ਬੰਤਾ ਸਿੰਘ ਨੇ ਆਪਣੇ ਪਿੰਡ ਵਿਚ ਬੜੀ ਕਾਮਯਾਬੀ ਨਾਲ ਚਲਾਈ। ਸ. ਬੰਤਾ ਸਿੰਘ ਨੇ ਆਪਣੇ ਪਿੰਡ ਵਿਚ ਇਹ ਨਿਯਮ ਬਣਾਇਆ ਹੋਇਆ ਸੀ, ਕਿ ਜੇ ਕੋਈ ਵਿਅਕਤੀ ਕਿਸੇ ਪੁਲਿਸ ਵਾਲੇ ਜਾਂ ਸਰਕਾਰੀ ਅਫ਼ਸਰ ਦੀ ਖੁਸ਼ਾਮਦ ਕਰੇ ਉਸ ਨੂੰ ਪੰਜ ਰੁਪਏ ਜ਼ੁਰਮਾਨਾ ਕੀਤਾ ਜਾਵੇਗਾ। ਸਾਰਾ ਪਿੰਡ ਇਕਮੁੱਠ ਸੀ। ਕੀ ਮਜਾਲ ਕਿ ਕੋਈ ਸ. ਬੰਤਾ ਸਿੰਘ ਨੂੰ ਧੋਖਾ ਦੇਵੇ! ਉਹ ਲੋਕਾਂ ਨੂੰ ਮਾਮਲਾ ਦੇਣ ਤੋਂ ਰੋਕਦਾ ਹੀ ਨਹੀਂ ਸੀ, ਬਲਕਿ ਲੰਬੜਦਾਰਾਂ ਵੱਲੋਂ ਇਕੱਠੇ ਕੀਤੇ ਮਾਮਲੇ ਦੀ ਰਕਮ, ਜਿਹੜੀ ਉਹ ਸਰਕਾਰੀ ਖਜ਼ਾਨੇ ਵਿਚ ਜਮ੍ਹਾ ਕਰਾਉਣ ਜਾਂਦੇ ਸਨ, ਨੂੰ ਖੋਹ ਲੈਣ ਲਈ ਕਹਿੰਦਾ। ਉਸ ਨੇ ਬਹੁਤ ਸਾਰੇ ਲੋਕਾਂ ਨੂੰ ਗ਼ਦਰ ਦੇ ਵਿਚਾਰਾਂ ਨਾਲ ਪ੍ਰਭਾਵਿਤ ਕਰ ਕੇ ਕਾਰਕੁੰਨ ਬਣਾ ਲਿਆ ਜਿਨ੍ਹਾਂ ਵਿੱਚੋਂ ਉਨ੍ਹਾਂ ਦੇ ਪਿੰਡ ਦਾ ਸ. ਦੇਸ ਰੂੜ ਸਿੰਘ ਇਕ ਪ੍ਰਭਾਵੀ ਵਿਅਕਤੀ ਵੀ ਸੀ। ਉਸ ਨੇ ਸ. ਰੂੜ ਸਿੰਘ ਨਾਲ ਮਿਲ ਕੇ ਸੰਘਵਾਲ ਪਿੰਡ ਵਿਚ ਇਕ ਪੰਚਾਇਤ ਦਾ ਗਠਨ ਕਰ ਕੇ ਸਰਕਾਰ ਵਿਰੁੱਧ ਪ੍ਰਚਾਰ ਸ਼ੁਰੂ ਕੀਤਾ। ਪਿੰਡ ਵਿਚ ਫੰਡ ਇਕੱਠਾ ਕਰ ਕੇ ਪਸ਼ੂਆਂ ਦਾ ਹਸਪਤਾਲ ਖੋਲ੍ਹਿਆ। ਇਕ ਸਕੂਲ ਖੋਲਿਆ। ਲਾਇਬ੍ਰੇਰੀ ਖੋਲਣ ਦੀ ਤਜਵੀਜ਼ ਦੇ ਨਾਲ ਕਤਲ ਦੇ ਮੁਕੱਦਮਿਆਂ ਤੋਂ ਬਿਨਾਂ ਸਾਰੇ ਮੁਕੱਦਮਿਆਂ ਦਾ ਪੰਚਾਇਤ ਵਿਚ ਨਿਬੇੜਾ ਕੀਤਾ ਜਾਂਦਾ ਸੀ। ਬਜਬਜ ਘਾਟ ਦੇ ਸਾਕੇ ਤੋਂ ਬਾਅਦ ਜਦੋਂ ਵੱਡੀ ਗਿਣਤੀ

ਵਿਚ ਗ਼ਦਰੀ ਪਰਤਣੇ ਸ਼ੁਰੂ ਹੋ ਗਏ ਤਾਂ ਸੰਘਵਾਲ ਦੇ ਇਸ ਗਰੁੱਪ ਨੇ ਫੈਸਲਾ ਕਰ ਲਿਆ ਕਿ ਟੈਲੀਫ਼ੋਨਾਂ ਦੀਆਂ ਤਾਰਾਂ ਕੱਟੀਆਂ ਜਾਣ, ਰੇਲਵੇ ਦੀਆਂ ਪਟੜੀਆਂ ਨੂੰ ਉਖਾੜਿਆ ਜਾਵੇ ਅਤੇ ਫੌਜੀ ਛਾਉਣੀਆਂ ਤੋਂ ਹਥਿਆਰ ਲੁੱਟੇ ਜਾਣ।

ਸ. ਬੰਤਾ ਸਿੰਘ ਵੱਲੋਂ ਆਪਣੇ ਘਰ ਵਿਚ ਹੀ ਛਾਪਾਖਾਨਾ ਲਗਾਇਆ ਗਿਆ। ਜੋ ਗ਼ਦਰੀ ਸਾਹਿਤ ਉਨ੍ਹਾਂ ਨੂੰ ਗ਼ਦਰ ਪਾਰਟੀ ਵੱਲੋਂ ਪ੍ਰਾਪਤ ਹੁੰਦਾ ਸੀ ਉਸ ਦੀਆਂ ਕਾਪੀਆਂ ਕਰ ਕੇ ਉਸ ਨੂੰ ਲੋਕਾਂ ਵਿਚ ਵੰਡਦੇ। ਛੱਤਰੀਆਂ ਵਿਚ ਲੁਕੋ ਕੇ ਇਹ ਸਾਹਿਤ ਫੌਜਾਂ ਵਿਚ ਅਤੇ ਥਾਂ-ਥਾਂ ਪ੍ਰਚਾਰ ਸਮੇਂ ਲੋਕਾਂ ਵਿਚ ਵੰਡਦੇ ਤਾਂ ਜੋ ਛੇਤੀ ਤੋਂ ਛੇਤੀ ਲੋਕਾਂ ਨੂੰ ਗ਼ਦਰ ਵਾਸਤੇ ਤਿਆਰ ਕੀਤਾ ਜਾ ਸਕੇ ਅਤੇ ਅੰਗਰੇਜ਼ਾਂ ਤੋਂ ਜਲਦੀ ਅਜ਼ਾਦੀ ਨੂੰ ਪ੍ਰਾਪਤ ਕੀਤਾ ਜਾ ਸਕੇ।

ਅਮਰੀਕਾ ਦੀ ਗ਼ਦਰ ਪਾਰਟੀ ਦੇ ਪ੍ਰੋਗਰਾਮ ਅਨੁਸਾਰ ਭਾਈ ਜਵਾਲਾ ਸਿੰਘ ਵੱਲੋਂ ਵਜੀਫੇ ਦੇ ਕੇ ਵਿਦਿਆਰਥੀਆਂ ਨੂੰ ਪੜ੍ਹਾਈ ਲਈ ਅਮਰੀਕਾ ਸੱਦਣ ਦੀ ਪੇਸ਼ਕਸ਼ ਉਪਰੰਤ ਸ. ਬੰਤਾ ਸਿੰਘ ਸੰਘਵਾਲ ਦੀ ਡਿਊਟੀ ਲਗਾਈ ਗਈ ਕਿ ਹਿੰਦੁਸਤਾਨ ਵਿੱਚੋਂ ਅਜਿਹੇ ਵਿਦਿਆਰਥੀਆਂ ਨੂੰ ਅਮਰੀਕਾ ਭੇਜਣ ਲਈ ਤਿਆਰ ਕਰੋ ਜੋ ਪੜ੍ਹਾਈ ਦੇ ਨਾਲ-ਨਾਲ ਇਨਕਲਾਬ ਦੀ ਸਿੱਖਿਆ ਲੈਣ ਦੇ ਯੋਗ ਹੋਣ। ਇਸ ਸੰਬੰਧ ਵਿਚ ਸ. ਬੰਤਾ ਸਿੰਘ ਦੀ ਭਾਈ ਰਣਧੀਰ ਸਿੰਘ ਨਾਲ ਹੋਈ ਮੁਲਾਕਾਤ ਨੇ ਦੁਆਬਾ ਤੇ ਮਾਲਵਾ ਵਿਚਲੇ ਅੰਗਰੇਜ਼ ਵਿਰੋਧੀ ਸੰਗਠਨਾਂ ਦੀ ਏਕਤਾ ਦਾ ਮੁੱਢ ਬੰਨ੍ਹ ਦਿੱਤਾ ਸੀ। ਭਾਈ ਰਣਧੀਰ ਸਿੰਘ ਨੇ ਵਿਦਿਆਰਥੀਆਂ ਵਾਲੇ ਮੁੱਦੇ ਸਬੰਧੀ ਭਾਈ ਬੰਤਾ ਸਿੰਘ ਨੂੰ ਪਿੰਡ ਲੋਹਟਬੱਧੀ ਦੇ ਦੇਸ਼-ਭਗਤ ਭਾਈ ਅੱਛਰਾ ਸਿੰਘ ਪਾਸ ਭੇਜ ਦਿੱਤਾ ਸੀ। ਭਾਈ ਅੱਛਰਾ ਸਿੰਘ ਨਾਭਾ ਰਿਆਸਤ ਦੇ ਦਰਬਾਰੀ ਗ੍ਰੰਥੀ ਸਨ। ਗ਼ਦਰੀਆਂ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਹੀ ਉਨ੍ਹਾਂ ਦੇ ਹਿਰਦੇ ਵਿਚ ਅੰਗਰੇਜ਼ ਵਿਰੋਧੀ ਜਜ਼ਬਾ ਪੈਦਾ ਹੋ ਗਿਆ ਸੀ ਤੇ ਕੁੜੀਆਂ ਨੂੰ ਸਿੱਖਿਆ ਦੇਣ ਲਈ ਉਨ੍ਹਾਂ ਨੇ ਪਿੰਡ ਵਿਚ ਸਕੂਲ ਖੋਲ੍ਹਿਆ ਸੀ, ਜੋ ਪਿੱਛੋਂ ਗ਼ਦਰੀਆਂ ਦਾ ਵੱਡਾ ਕੇਂਦਰ ਬਣ ਗਿਆ। ਵਿਦਿਆਰਥੀਆਂ ਦੀ ਚੋਣ ਲਈ ਭਾਈ ਅੱਛਰ ਸਿੰਘ ਨੇ ਸੁਝਾਅ ਦਿੰਦਿਆ ਸ. ਬੰਤਾ ਸਿੰਘ ਨੂੰ ਕਿਹਾ ਕਿ ਵਿਦਿਆਰਥੀਆਂ ਦੀ ਚੋਣ ਭਾਈ ਰਣਧੀਰ ਸਿੰਘ ਕਰ ਸਕਦੇ ਹਨ ਕਿਉਂਕਿ ਉਹ ਪਿੰਡ-ਪਿੰਡ ਜਾਣ ਕਰ ਕੇ ਅਜਿਹੇ ਨੌਜਵਾਨਾਂ ਤੋਂ ਭਲੀ-ਭਾਂਤ ਜਾਣੂ ਹਨ। ਵਿਦਿਆਰਥੀਆਂ ਦੇ ਮੁੱਦੇ ਨੇ ਮਾਲਵਾ ਅਤੇ ਦੁਆਬਾ ਦੇ ਇਨਕਲਾਬੀਆਂ ਨੂੰ ਇਕੱਠੇ ਕਰ ਕੇ ਗ਼ਦਰ ਲਹਿਰ ਨੂੰ ਪ੍ਰਚੰਡ ਕਰਨ ਲਈ ਨਵਾਂ ਮੋੜ ਦਿੱਤਾ।

ਸ. ਬੰਤਾ ਸਿੰਘ ਸੰਘਵਾਲ ਬਾਰੇ ਹਿੰਦੀ ਵਿਚ ਚਾਂਦ ਦਾ ਫ਼ਾਂਸੀ ਅੰਕ ਵਿਚ ਲਿਖਿਆ ਹੈ ਕਿ ਜਿਸ ਤਰ੍ਹਾਂ ਜਤਿੰਦਰ ਨਾਥ ਮੁਖਰਜੀ ਨੂੰ Terror to Bengal Police ਕਿਹਾ ਜਾਂਦਾ ਸੀ ਇਸੇ ਤਰ੍ਹਾਂ ਸ. ਬੰਤਾ ਸਿੰਘ ਸੰਘਵਾਲ ਨੂੰ Terror to Punjab Police ਕਿਹਾ ਜਾਂਦਾ ਸੀ। ਉਸ ਵੇਲੇ ਇਨ੍ਹਾਂ ਦੇ ਨਾਮ ਦੀ ਏਨੀ ਧਾਂਕ ਪਈ ਹੋਈ ਸੀ ਕਿ ਇਨ੍ਹਾਂ ਦਾ ਨਾਮ ਸੁਣ ਕੇ ਪੁਲਿਸ ਕੰਬ ਉੱਠਦੀ ਸੀ ਅਤੇ ਆਪ ਪੁਲਿਸ ਦੇ ਪਹਿਰੇ ਵਿੱਚੋਂ ਛਾਤੀ ਤਾਣ ਕੇ ਨਿਕਲ ਜਾਂਦੇ ਸੀ ਅਤੇ ਪੁਲਿਸ ਇਨ੍ਹਾਂ ਸਾਹਮਣੇ ਆਉਣ ਤੋਂ ਡਰਦੀ ਸੀ।

ਸ. ਬੰਤਾ ਸਿੰਘ ਦੀਆਂ ਸਰਗਰਮੀਆ ਵਧਣ ਨਾਲ ਪੁਲਿਸ ਦੀ ਨਿਗਰਾਨੀ ਵਧਦੀ ਗਈ ਤੇ ਸ. ਬੰਤਾ ਸਿੰਘ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਹੋ ਗਏ। ਅੰਗਰੇਜ਼ਾਂ ਦਾ ਨੱਕ

ਵਿਚ ਦਮ ਕਰਨ ਦੇ ਲਈ ਇਨ੍ਹਾਂ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਰੇਲਵੇ ਲਾਈਨਾਂ ਦਾ ਤੋੜਨਾ, ਟੈਲੀਫ਼ੋਨ ਤਾਰਾਂ ਦਾ ਤੋੜਨਾ, ਲਾਹੌਰ ਅਨਾਰਕਲੀ ਬਜ਼ਾਰ ਵਿਚ ਅੰਗਰੇਜ਼ ਅਫ਼ਸਰ ਨੂੰ ਮਾਰਨਾ, ਮੁਖ਼ਬਰ ਜ਼ੈਲਦਾਰ ਚੰਦਾ ਸਿੰਘ ਨੂੰ ਖਤਮ ਕਰਨ ਵਰਗੇ ਕਾਰਨਾਮੇ ਕੀਤੇ। ਡਾਇਨਮਾਈਟ ਨਾਲ ਪੁਲ ਤੋੜੇ ਅਤੇ ਵੱਲਾ ਪੁਲ ਵਿਖੇ ਹਥਿਆਰ ਖੋਹੇ। ਹਥਿਆਰ ਖੋਹਣ ਵਾਸਤੇ ਸ. ਜਵੰਦ ਸਿੰਘ, ਸ. ਕਾਲਾ ਸਿੰਘ, ਸ. ਆਤਮਾ ਸਿੰਘ, ਸ. ਚੰਨਣ ਸਿੰਘ ਅਤੇ ਸ. ਹਰਨਾਮ ਸਿੰਘ ਦੀ ਡਿਊਟੀ ਲਗਾਈ ਗਈ।

ਸ. ਬੰਤਾ ਸਿੰਘ ਨੇ ਸਰਕਾਰ ਨੂੰ ਤੰਗ ਕਰ ਦਿੱਤਾ ਅਤੇ ਪੁਲਿਸ ਨੇ ਸੰਘਵਾਲ ਵਿਚ ਚੌਂਕੀ ਪਾ ਲਈ ਅਤੇ ਪਰਵਾਰ ਦੇ ਮੈਂਬਰਾਂ ਨੂੰ ਨਜ਼ਰਬੰਦ ਕਰ ਲਿਆ। ਇਹ ਪੁਲਿਸ ਚੌਂਕੀ ਪਿੰਡ ਵਿਚ ੭ ਸਾਲ ਰਹੀ। ਸ. ਬੰਤਾ ਸਿੰਘ ਦੇ ਕਾਰਨਾਮੇ ਅੰਗਰੇਜ਼ੀ ਸਰਕਾਰ ਵਾਸਤੇ ਹੋਰ ਵੀ ਖਤਰਨਾਕ ਹੁੰਦੇ ਗਏ ਅਤੇ ਪੁਲਿਸ ਦੀ ਲਾਚਾਰੀ ਵਧਦੀ ਗਈ। ਆਖਰਕਾਰ ਸ. ਬੰਤਾ ਸਿੰਘ ਦੀ ਗ੍ਰਿਫ਼ਤਾਰੀ ਲਈ ੨ ਮੁਰੱਬੇ ਜ਼ਮੀਨ ਤੇ ੫ ਹਜ਼ਾਰ ਰੁਪਏ ਦਾ ਇਨਾਮ ਐਲਾਨ ਕਰ ਦਿੱਤਾ ਗਿਆ।

ਗ਼ਦਰੀਆਂ ਨੇ ੨੫ ਮਈ ਨੂੰ ਮੀਟਿੰਗ ਕੀਤੀ ਕਿ ਕਪੂਰਥਲੇ ਦੇ ਅਸਲਾ-ਖਾਨੇ 'ਤੇ ਹਮਲਾ ਕਰ ਕੇ ਹਥਿਆਰ ਪ੍ਰਾਪਤ ਕੀਤੇ ਜਾਣ। ਗ਼ਦਰੀਆਂ ਦਾ ਇਹ ਕਦਮ ਕਾਫੀ ਦਲੇਰੀ ਭਰਿਆ ਸੀ। ਇਸ ਮੀਟਿੰਗ ਵਿਚ ਸ. ਬੰਤਾ ਸਿੰਘ ਸੰਘਵਾਲ ਦੀ ਅਗਵਾਈ ਵਿਚ ਸ. ਜਵੰਦ ਸਿੰਘ ਨੰਗਲ, ਸ. ਈਸ਼ਰ ਸਿੰਘ ਢੁੱਡੀਕੇ ਤੇ ਹੋਰ ਗ਼ਦਰੀਆਂ ਨੇ ਹਿੱਸਾ ਲਿਆ। ਇਸ ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਕਿ ਸ. ਨਿਰੰਜਣ ਸਿੰਘ ਪੰਡੋਰੀ ਤੇ ਸ. ਅਮਰ ਸਿੰਘ ਉਸਮਾਨਪੁਰੀਆਂ ੫੦-੬੦ ਬੰਦੇ ਲੈ ਕੇ ਉੱਥੇ ਪਹੁੰਚਣਗੇ। ਸ. ਜਵੰਦ ਸਿੰਘ ਨੰਗਲ ਕਲਾਂ ਦਾ ਕਪੂਰਥਲੇ ਦੇ ਫੌਜੀਆਂ ਵਿਚ ਅਸਰ ਰਸੂਖ ਸੀ, ਜਿਸ ਸਦਕਾ ਅਸਲਾ-ਖਾਨੇ ਦੇ ਇੰਚਾਰਜ ਸ. ਭਗਵਾਨ ਸਿੰਘ ਹਵਲਦਾਰ ਨੇ ਇਹ ਕਹਿ ਦਿੱਤਾ ਕਿ ਗ਼ਦਰ ਪਾਰਟੀ ਦੇ ਵਰਕਰਾਂ ਨੂੰ ਉਹ ਅਸਲਾ- ਖਾਨੇ ਦੀਆਂ ਚਾਬੀਆਂ ਸੌਂਪ ਦੇਵੇਗਾ ਤੇ ਨਾਲ ਹੀ ਅਸਲਾ ਲੈ ਜਾਣ ਵਾਸਤੇ ਖੱਚਰਾਂ ਵੀ ਤਿਆਰ ਮਿਲਣਗੀਆਂ। ਰੇਲਵੇ ਕਰਮਚਾਰੀਆਂ ਨੂੰ ਵੀ ਤਿਆਰ ਕਰ ਲਿਆ ਗਿਆ ਪਰੰਤੂ ਮਿੱਥੀ ਤਾਰੀਕ 'ਤੇ ਬਹੁਤ ਘੱਟ ਬੰਦੇ ਉੱਥੇ ਪਹੁੰਚੇ।

ਸ. ਗੁਰਬਚਨ ਸਿੰਘ ਸਹਿੰਸਰਾ ਲਿਖਦੇ ਹਨ ਕਿ ਫੇਰ ੫ ਜੂਨ ਦਾ ਦਿਨ ਮੁਕਰਰ ਕੀਤਾ ਗਿਆ। ਇਸ ਹਮਲੇ ਵਾਸਤੇ ੨੧ ਜਥੇਦਾਰ ਇਕੱਠੇ ਹੋਏ, ਜਿਨ੍ਹਾਂ ਵਿਚ ਸ. ਪ੍ਰੇਮ ਸਿੰਘ, ਸ. ਸੁਰ ਸਿੰਘ, ਸ. ਬੰਤਾ ਸਿੰਘ, ਸ. ਉੱਤਮ ਸਿੰਘ ਹਾਂਸ, ਸ. ਜਵੰਦ ਸਿੰਘ, ਸ. ਬੂਟਾ ਸਿੰਘ ਅਕਾਲਗੜ੍ਹ, ਸ. ਰੰਗਾ ਸਿੰਘ ਖੁਰਦਪੁਰ, ਸ. ਕਾਲਾ ਸਿੰਘ ਜਗਤਪੁਰ, ਸ. ਚੰਮ ਸਿੰਘ, ਬੂੜ ਚੰਦ, ਸ. ਰੂੜ ਸਿੰਘ ਤਲਵੰਡੀ ਦੁਸਾਂਝ, ਸ. ਬਿਸ਼ਨ ਸਿੰਘ ਵਰਪਾਲ, ਸ. ਮਹਿੰਦਰ ਸਿੰਘ. ਸ. ਈਸ਼ਰ ਸਿੰਘ ਢੁੱਡੀਕੇ, ਸ. ਸ਼ਾਮ ਸਿੰਘ ਢੁੱਡੀਕੇ, ਸ. ਰਾਮ ਸਿੰਘ ਫਲੇਵਾਲ, ਸ. ਅਰਜਨ ਸਿੰਘ ਸਹਿਜਭਾਈ, ਸ. ਹਰਦਿੱਤ ਸਿੰਘ ਤੇ ਸ. ਅਰਜਨ ਸਿੰਘ ਨਕੋਤਰੀ ਆਦਿ ਸ਼ਾਮਿਲ ਸਨ, ਇਨ੍ਹਾਂ ਦਾ ਕਪੂਰਥਲੇ ਦੀ ਸਰਕਾਰ ਨੂੰ ਪਤਾ ਲੱਗ ਗਿਆ ਹੈ। ਇਨ੍ਹਾਂ ਵੱਲੋਂ ਲਿਆਂਦੇ ਆਦਮੀ ਦੋ ਸੌ ਦੇ ਕਰੀਬ ਸਨ। ਇਨ੍ਹਾਂ ਬੰਦਿਆਂ ਨੂੰ ਜਦਕਿ ਇਨ੍ਹਾਂ ਪਾਸ ਹਥਿਆਰ ਵੀ ਨਹੀਂ ਸਨ, ਭਰੇ ਸ਼ਹਿਰ 'ਤੇ ਹਮਲਾ ਕਰਨ ਦੇ ਯੋਗ ਨਾ ਸਮਝਿਆ ਗਿਆ ਤੇ ਇਹ ਤਾਰੀਖ ੧੨ ਜੂਨ ਨਿਯਤ ਕਰ ਦਿੱਤੀ ਗਈ। ਫੈਸਲਾ ਕੀਤਾ

ਗਿਆ ਕਿ ਉਸ ਸਮੇਂ ਤਕ ਸ੍ਰੀ ਅੰਮ੍ਰਿਤਸਰ ਵਾਲੀ ਨਹਿਰ ਦੇ ਵੱਲੇ ਵਾਲੇ ਰੇਲ ਦੇ ਪੁਲ ਉੱਤੇ, ਜੋ ਅੰਗਰੇਜ਼ੀ ਸਰਕਾਰ ਨੇ ਗ਼ਦਰੀਆਂ ਨੂੰ ਰੋਕਣ ਲਈ ਫੌਜੀ ਗਾਰਦ ਲਾਈ ਹੋਈ ਹੈ, ਉਸ ਕੋਲੋਂ ਹਥਿਆਰ ਖੋਹੇ ਜਾਣ ਅਤੇ ਉਹ ਕਪੂਰਥਲੇ ਵਰਤੇ ਜਾਣ।

ਗ਼ਦਰੀਆਂ ਨੇ ਵੱਲੇ ਪਿੰਡ ਲਾਗੇ ਸ੍ਰੀ ਅੰਮ੍ਰਿਤਸਰ ਵਾਲੀ ਨਹਿਰ ਦੇ ਰੇਲਵੇ ਪੁਲ 'ਤੇ ਲੱਗੀ ਗਾਰਦ ਕੋਲੋਂ ਹਥਿਆਰ ਖੋਹਣ ਦਾ ਨਿਸ਼ਚਾ ਬਣਾ ਲਿਆ। ਇਸ ਪੁਲ 'ਤੇ ੪੨ ਨੰਬਰ ਪਲਟਨ ਦੀ ਡਿਊਟੀ ਸੀ। ਗ਼ਦਰੀਆਂ ਨੇ ਕਪੂਰਥਲੇ ਤੋਂ ਹੀ ਟੋਲੀਆਂ ਬਣਾ ਲਈਆਂ। ਸ. ਗੁਰਚਰਨ ਸਿੰਘ ਸਹਿੰਸਰਾ ਮੁਤਾਬਿਕ ਦੂਸਰਾ ਸਾਜ਼ਿਸ਼ ਕੇਸ ਦਾ ਸਫਾ ੮੧-੮੩ ਹੋਮ (ਪੋਲੀਟੀਕਲ) ਓ. ਅਕਤੂਬਰ, ੧੯੧੫, ਕਾਰਵਾਈ ਨੰ. ੬੭੧-੮੪, ਵੱਲੇ ਪੁਲ ਦਾ ਮੁਕੱਦਮਾ (ਫੈਸਲਾ) ਤੇ 'ਗ਼ਦਰ ਸਾਜ਼ਿਸ਼ ਦੀ ਵਿਥਿਆ' ਸਫਾ ੧੧੮-੧੯ ਤੇ ਦੂਸਰਾ ਲਾਹੌਰ ਸਾਜ਼ਿਸ਼ ਮੁਕੱਦਮਾ ਸਫਾ ੮੦-੮੨ ਅਤੇ ਬਾਬਾ ਸੋਹਣ ਸਿੰਘ ਭਕਨਾ ਬਿਆਨ ਦੇ ਆਧਾਰ 'ਤੇ ਇਹ ਘਟਨਾ ਇੰਝ ਵਾਪਰੀ:

ਇਕ ਟੋਲੀ ਦੇ ਭਾਈ ਰੋਡਾ ਸਿੰਘ ਜਾਂ ਸ. ਰੰਗਾ ਸਿੰਘ ਖੁਰਦਪੁਰ, ਭਾਈ ਕਾਲਾ ਸਿੰਘ ਜਗਤਪੁਰੀਆ ਅਤੇ ਸ. ਚੰਨਣ ਸਿੰਘ ਬੂੜਚੰਦ, ਸ. ਬੰਤਾ ਸਿੰਘ ਸੰਘਵਾਲ ਦੀ ਜਥੇਦਾਰੀ ਹੇਠਾਂ ਕਰਤਾਰਪੁਰ ਥਾਣੀਂ ਹੋ ਕੇ ਸ੍ਰੀ ਅੰਮ੍ਰਿਤਸਰ ਨੂੰ ਗਏ। ਸ. ਬਚਨ ਸਿੰਘ ਢੁੱਡੀਕੇ, ਸ. ਰੂੜ ਸਿੰਘ ਤਲਵੰਡੀ ਦੁਸਾਂਝ ਤੇ ਭਾਈ ਜਵੰਦ ਸਿੰਘ ਨੰਗਲ, ਸ. ਪ੍ਰੇਮ ਸਿੰਘ ਦੂਸਰੀ ਟੋਲੀ ਵਿਚ ਸਨ। ਭਾਈ ਪ੍ਰੇਮ ਸਿੰਘ ਦੀ ਟੋਲੀ ਗੋਇੰਦਵਾਲ ਤੋਂ ਤਰਨਤਾਰਨ ਥਾਣੀਂ ਹੋ ਕੇ ਪਿੰਡ ਠੱਠੀ ਖਾਰੇ ਪਹੁੰਚ ਗਈ। ਭਾਈ ਪ੍ਰੇਮ ਸਿੰਘ ਠੱਠੀ ਖਾਰੇ ਤੋਂ ਭਾਈ ਹਰਨਾਮ ਸਿੰਘ ਤੇ ਭਾਈ ਆਤਮਾ ਸਿੰਘ ਨੂੰ ਲੈ ਆਇਆ, ਜੋ ਅਮਰੀਕਾ ਵਿੱਚੋਂ ਆਏ ਅਤੇ ਪਿੰਡ ਵਿਚ ਨਜ਼ਰਬੰਦ ਕੀਤੇ ਹੋਏ ਸਨ। ਸ. ਪ੍ਰੇਮ ਸਿੰਘ ਉਨ੍ਹਾਂ ਨੂੰ ਹਮਲਾ ਕਰਨ ਵਾਸਤੇ ਜਾਣ ਲਈ ਤਿਆਰ ਕਰ ਕੇ ਆਪ ਸ. ਬੰਤਾ ਸਿੰਘ ਦੀ ਟੋਲੀ ਨੂੰ ਲੈਣ ਲਈ ਸ੍ਰੀ ਅੰਮ੍ਰਿਤਸਰ ਨੂੰ ਗਿਆ। ਉਹ ਟੋਲੀ ਇੱਥੇ ਖਾਰੇ ਆ ਗਈ ਤੇ ਸ. ਪ੍ਰੇਮ ਸਿੰਘ ਉਨ੍ਹਾਂ ਦੀ ਭਾਲ ਵਿਚ ਫਿਰਨ ਲੱਗ ਪਿਆ ਤੇ ਵੇਲੇ ਸਿਰ ਮੁੜ ਨਾ ਸਕਿਆ। ਹੁਣ ਇਹ ਸ. ਕਾਲਾ ਸਿੰਘ, ਸ. ਚੰਨਣ ਸਿੰਘ, ਸ. ਬੰਤਾ ਸਿੰਘ, ਸ. ਜਵੰਦ ਸਿੰਘ, ਸ. ਰੰਗਾ ਸਿੰਘ, ਸ. ਹਰਨਾਮ ਸਿੰਘ, ਸ. ਰੂੜ ਸਿੰਘ, ਸ. ਆਤਮਾ ਸਿੰਘ ਤੇ ਇਕ ਹੋਰ ਆਦਮੀ ਸ. ਪ੍ਰੇਮ ਸਿੰਘ ਨੂੰ ਉਡੀਕੇ ਬਗੈਰ ਹਮਲਾ ਕਰਨ ਲਈ ਵੱਲੇ ਪੁਲ ਨੂੰ ਆ ਗਏ। ਗਾਰਦ ਨੂੰ ਚੌਕੰਨੀ ਵੇਖ ਕੇ ਪਿਛਾਂਹ ਹਟ ਗਏ। ਦਿਨ ਖਾਲੀ ਸਮਝ ਕੇ ਇਹ ਸਾਰੇ ਸਰਕਾਰੀ ਮੁਖ਼ਬਰ ਕਪੂਰ ਸਿੰਘ ਪੱਧਰੀ ਨੂੰ ਸੋਧਣ ਚਲੇ ਗਏ, ਪਰ ਉਹ ਮਿਲਿਆ ਨਹੀਂ। ਪੱਧਰੀਓਂ ਆਉਂਦਿਆਂ ਦੇਰ ਹੋ ਗਈ। ਉਸ ਰਾਤ ਵੀ ਗਾਰਦ ਨੂੰ ਪਿਆ ਨਾ ਜਾ ਸਕਿਆ। ਫੇਰ ਪਿਛਾਂਹ ਹਟ ਗਏ ਤੇ ਅਗਲੀ ਰਾਤ ਸ਼ੁਰੂ ਹੋ ਗਈ। ਅਖੀਰ ਦੋ ਵਜੇ ਤਕ ਉਹ ਨਹਿਰ ਦੀ ਪਟੜੀ ਦੇ ਘਾਹ ਬੂਟ ਵਿਚ ਸ਼ਹਿ ਲਾ ਕੇ ਬੈਠੇ ਰਹੇ। ਦਾਅ ਨਾ ਲੱਗੇ। ਪਹਿਰੇ ਉੱਤੇ ਖੜਾ ਸੰਤਰੀ ਨਾ ਸੌਂਵੇ ਤੇ ਨਾ ਬੈਠੇ। ਪਰ ਇਨ੍ਹਾਂ ਦ੍ਰਿੜ੍ਹ ਨਿਸ਼ਚਾ ਕਰ ਲਿਆ ਕਿ ਅੱਜ ਰਾਤ ਕੁਝ ਨਾ ਕੁਝ ਕਰ ਕੇ ਹੀ ਜਾਣਾ ਹੈ। ਉਹ ਹੌਲੀ-ਹੌਲੀ ਲੰਮੇ ਪੈ ਕੇ ਘਾਹ ਵਿਚ ਗਾਰਦ ਵੱਲ ਨੂੰ ਖਿਸਕਦੇ ਗਏ ਤੇ ਖੜੇ ਸੰਤਰੀ ਦੇ ਲਾਗੇ ਪੁੱਜ ਕੇ ਘਾਹ ਵਿਚ ਹੀ ਬਹਿ ਗਏ। ਸ. ਜਵੰਦ ਸਿੰਘ ਤੇ ਸ. ਬੰਤਾ ਸਿੰਘ ਮੂਹਰੇ-ਮੂਹਰੇ ਸਨ। ੪ ਵਜੇ ਦੇ ਕਰੀਬ ਇਕ ਮਾਲ ਗੱਡੀ ਪੁਲ ਉੱਤੋਂ ਲੰਘੀ। ਇਸ ਦੇ ਖੜਾਕ ਵਿਚ ਸ. ਜਵੰਦ ਸਿੰਘ ਤੇ ਸ. ਬੰਤਾ ਸਿੰਘ ਨੇ ਸੰਤਰੀ ਨੂੰ

ਪਿਸਤੌਲਾਂ ਨਾਲ ਸ਼ੂਟ ਕਰ ਕੇ ਸੁੱਟ ਲਿਆ। ਗੱਡੀ ਦੇ ਖੜਾਕੇ ਨਾਲ ਬਾਕੀ ਗਾਰਦ ਨੂੰ ਕੋਈ ਪਤਾ ਨਾ ਲੱਗਾ। ਸੰਤਰੀ ਦੇ ਡਿੱਗਦਿਆਂ ਹੀ ਬਾਕੀ ਗ਼ਦਰੀ ਗਾਰਦ ਉੱਤੇ ਟੁੱਟ ਕੇ ਜਾ ਪਏ। ਸ. ਕਾਲਾ ਸਿੰਘ ਨੇ ਭੱਜ ਕੇ ਸੰਤਰੀ ਦੀ ਰਫਲ ਚੁੱਕ ਲਈ। ਗਾਰਦ ਦੇ ਹਵਲਦਾਰ ਨੇ, ਜੋ ਭੱਜੇ ਆਉਂਦੇ ਗ਼ਦਰੀਆਂ ਦਾ ਖੜਾਕ ਸੁਣ ਕੇ ਤੰਬੂ ਵਿੱਚੋਂ ਬਾਹਰ ਨਿਕਲ ਆਇਆ ਸੀ, ਸ. ਕਾਲਾ ਸਿੰਘ ਨੂੰ ਜੱਫਾ ਮਾਰ ਲਿਆ। ਸ. ਕਾਲਾ ਸਿੰਘ ਨੇ ਝਟਕੇ ਨਾਲ ਉਸ ਨੂੰ ਪਰ੍ਹਾਂ ਸੁੱਟ ਦਿੱਤਾ ਤੇ ਰਫਲ ਦੀ ਗੋਲੀ ਨਾਲ ਪਾਰ ਬੁਲਾ ਦਿੱਤਾ। ਬਾਕੀ ਦੇ ਦੋ-ਤਿੰਨ ਗਾਰਦ ਵਾਲੇ ਭੱਜ ਗਏ। ਸ. ਕਾਲਾ ਸਿੰਘ ਤੇ ਸ. ਬੰਤਾ ਸਿੰਘ ਨੇ ਫੌਜੀ ਵਰਦੀਆਂ ਪਾ ਲਈਆਂ। ਗ਼ਦਰੀ ਗਾਰਦ ਦੀਆਂ ਖੋਹੀਆਂ ਹੋਈਆਂ ਰਫਲਾਂ ਫੌਜੀਆਂ ਵਾਂਗ ਮੋਢੇ ਉੱਤੇ ਪਾ ਕੇ ਤੁਰ ਪਏ। ਭਾਈ ਜਵੰਦ ਸਿੰਘ, ਭਾਈ ਆਤਮਾ ਸਿੰਘ, ਸ. ਬੰਤਾ ਸਿੰਘ, ਸ. ਹਰਨਾਮ ਸਿੰਘ, ਸ. ਕਾਲਾ ਸਿੰਘ, ਸ. ਚੰਨਣ ਸਿੰਘ ਉੱਥੋਂ ਨਹਿਰੇ ਪੈ ਕੇ ਅਗਾਂਹ ਤਰਨਤਾਰਨ ਨੂੰ ਚਲੇ ਗਏ।

ਇਹ ਗ਼ਦਰੀ ਸੂਰਮੇ ਜੰਗੀ ਤਵਾਰੀਖ਼ ਵਿਚ ਬੇਮਿਸਾਲ ਬਹਾਦਰੀ ਤੇ ਬਰਦਾਸ਼ਤ ਦੀ ਮਿਸਾਲ ਕਾਇਮ ਕਰ ਗਏ। ਕਿਸੇ ਵਿਰਲੀ ਹੀ ਫੌਜੀ ਟੋਲੀ ਨੇ ਲੜਦੇ ਐਨਾ ਲੰਮਾ ਜਫਰ ਜਾਲਿਆ ਹੋਵੇਗਾ, ਜਿੰਨਾ ਇਨ੍ਹਾਂ ਪੰਜਾਬ ਦੀ ਧਰਤੀ ਦੇ ਗ਼ਦਰੀ ਜਾਇਆਂ ਨੇ ਜਾਲਿਆ ਸੀ।

ਸ. ਬੰਤਾ ਸਿੰਘ ਦੇ ਜਥੇ ਵਿਚ ਭਾਈ ਪਿਆਰਾ ਸਿੰਘ ਲੰਗੇਰੀ ਵਧ-ਚੜ੍ਹ ਕੇ ਗ਼ਦਰ ਪਾਰਟੀ ਦਾ ਪ੍ਰਚਾਰ ਕਰਦਾ ਸੀ ਅਤੇ ਨਿਡਰ ਵਰਕਰ ਸੀ। ਇਸ ਗੱਲ ਦਾ ਨੰਗਲ ਕਲਾਂ ਦੇ ਜੈਲਦਾਰ ਚੰਦਾ ਸਿੰਘ ਨੂੰ ਪਤਾ ਲੱਗ ਗਿਆ। ਉਸ ਨੇ ੧੨ ਅਪ੍ਰੈਲ, ੧੯੧੫ ਈ: ਨੂੰ ਭਾਈ ਪਿਆਰਾ ਸਿੰਘ ਫੜਾ ਦਿੱਤਾ। ਇਹ ਗੱਲ ਸੁਣ ਕੇ ਸ. ਬੰਤਾ ਸਿੰਘ ਦਾ ਦਿਲ ਤੜਫ ਉੱਠਿਆ। ਸ. ਬੰਤਾ ਸਿੰਘ ਨੇ ਭਾਈ ਬੂਟਾ ਸਿੰਘ ਅਕਾਲਗੜ੍ਹ ਅਤੇ ਸ. ਜਵੰਦ ਸਿੰਘ ਨੰਗਲ ਕਲਾਂ ਨੂੰ ਨਾਲ ਲੈ ਕੇ ਚੰਦਾ ਸਿੰਘ ਦੀ ਅਲਖ ਮੁਕਾ ਦਿੱਤੀ। ਇਸ ਤਰ੍ਹਾਂ ਗ਼ੱਦਾਰਾਂ ਨੂੰ ਸੋਧਣ ਦਾ ਕੰਮ ਵੀ ਸ. ਬੰਤਾ ਸਿੰਘ ਨੇ ਬੜੇ ਜੋਰ-ਸ਼ੋਰ ਨਾਲ ਸ਼ੁਰੂ ਕਰ ਦਿੱਤਾ।

੨੧ ਅਪ੍ਰੈਲ, ੧੯੧੫ ਈ: ਨੂੰ ਗ਼ਦਰ ਸੰਬੰਧੀ ਇਕ ਮੀਟਿੰਗ ਲਾਹੌਰ ਵਿਚ ਹੋ ਰਹੀ ਸੀ। ਇਸ ਮੀਟਿੰਗ ਵਿਚ ਹਿੱਸਾ ਲੈਣ ਵਾਸਤੇ ਸ. ਬੰਤਾ ਸਿੰਘ ਅਤੇ ਸ. ਸੱਜਣ ਸਿੰਘ ਸਰਹਿੰਦਪੁਰ, ਜ਼ਿਲ੍ਹਾ ਲੁਧਿਆਣਾ ਲਾਹੌਰ ਪਹੁੰਚੇ। ਮੀਟਿੰਗ ਵਿਚ ਪਹੁੰਚਣ ਤੋਂ ਪਹਿਲਾਂ ਹੀ ਪੁਲਿਸ ਨਾਲ ਟਾਕਰਾ ਹੋ ਗਿਆ। ਸ਼ੱਕ ਵਜੋਂ ਇੰਸਪੈਕਟਰ ਨੇ ਇਨ੍ਹਾਂ ਨੂੰ ਰੋਕ ਲਿਆ ਅਤੇ ਤਲਾਸ਼ੀ ਲੈਣ ਲਈ ਜ਼ਿੱਦ ਕੀਤੀ। ਸ. ਬੰਤਾ ਸਿੰਘ ਨੇ ਪਹਿਲਾਂ ਤਾਂ ਇੰਸਪੈਕਟਰ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਜਦੋਂ ਖਹਿੜਾ ਛੱਡਦਾ ਨਾ ਦਿੱਸਿਆ ਤਾਂ ਮਲਕੜੇ ਜਹੇ ਪਤਲੂਨ ਵਿੱਚੋਂ ਪਿਸਤੌਲ ਕੱਢ ਕੇ ਦੜਾ-ਦੜ ਇੰਸਪੈਕਟਰ ਉੱਪਰ ਗੋਲੀਆਂ ਚਲਾ ਦਿੱਤੀਆਂ। ਉਸ ਦੇ ਡਿੱਗਣ ਦੀ ਦੇਰ ਸੀ ਕਿ ਸਿਪਾਹੀ ਸਹਿਮ ਗਏ। ਸ. ਬੰਤਾ ਸਿੰਘ ਆਪਣੇ ਸਾਥੀ ਸਮੇਤ ਉੱਥੋਂ ਦੌੜ ਨਿਕਲੇ, ਪਰ ਬਦਕਿਸਮਤੀ ਨਾਲ ਸ. ਸੱਜਣ ਦਾ ਪੈਰ ਕਿਸੇ ਚੀਜ਼ ਵਿਚ ਲੱਗਣ ਕਰ ਕੇ ਉਹ ਡਿੱਗ ਪਿਆ। ਸ. ਬੰਤਾ ਨੇ ਗੋਲੀ ਦਾ ਡਰ ਦੇ ਕੇ ਪੁਲਿਸ ਨੂੰ ਰੋਕਿਆ ਅਤੇ ਸ. ਸੱਜਣ ਸਿੰਘ ਨੂੰ ਉੱਠ ਕੇ ਨੱਠਣ ਵਾਸਤੇ ਕਿਹਾ ਪਰ ਉਸ ਨੂੰ ਸੱਟ ਜ਼ਿਆਦਾ ਲੱਗੀ ਸੀ। ਉਹ ਦੌੜ ਨਾ ਸਕਿਆ ਤੇ ਗ੍ਰਿਫ਼ਤਾਰ ਹੋ ਗਿਆ। ਪੁਲਿਸ ਦੀਆਂ ਨਜ਼ਰਾਂ ਤੋਂ ਬਚਦੇ-ਬਚਾਉਂਦੇ ਸ. ਬੰਤਾ ਸਿੰਘ ਮੀਆਂ ਮੀਰ

ਸਟੇਸ਼ਨ ਪੁੱਜੇ। ਸਟੇਸ਼ਨ ਉੱਪਰ ਪੁਲਿਸ ਪਹਿਲਾਂ ਹੀ ਉਨ੍ਹਾਂ ਦੇ ਇੰਤਜ਼ਾਰ ਵਿਚ ਸੀ। ਜਦ ਗੱਡੀ ਸਟੇਸ਼ਨ 'ਤੇ ਆਈ ਤਾਂ ਮੌਕਾ ਪਾ ਕੇ ਸ. ਬੰਤਾ ਸਿੰਘ ਪੁਲਿਸ ਦਾ ਇਰਾਦਾ ਤਾੜ ਗਏ। ਹੁਣ ਟੱਕਰ ਸੀ ਹੌਂਸਲੇ ਦੀ, ਹਿੰਮਤ ਦੀ ਅਤੇ ਨਾਲ ਹੀ ਅਮਲ ਦੀ। ਪੁਲਿਸ ਸੋਚਦੀ ਸੀ ਕਿ ਗੱਡੀ ਤੇਜ਼ ਹੋਵੇ ਫਿਰ ਇਸ ਨੂੰ ਪਕੜਾਂਗੇ। ਇਹ ਕਿਧਰ ਦੌੜੇਗਾ? ਸ. ਬੰਤਾ ਸਿੰਘ ਵੀ ਉਡੀਕ ਰਹੇ ਸੀ ਕਿ ਗੱਡੀ ਤੇਜ਼ ਹੋਵੇ ਤਾਂ ਛਾਲ ਮਾਰ ਦੇਵਾਂਗਾ। ਇਹ ਡਰਪੋਕ, ਭਾੜੇ ਦੇ ਟੱਟੂ ਸ਼ੇਰ ਦੇ ਮਗਰ ਕਦ ਚਲਦੀ ਗੱਡੀ 'ਚੋਂ ਛਾਲ ਮਾਰਨਗੇ! ਜਦੋਂ ਹੀ ਗੱਡੀ ਨੇ ਰਫਤਾਰ ਫੜੀ ਸ. ਬੰਤਾ ਸਿੰਘ ਗੱਡੀ ਵਿੱਚੋਂ ਉਤਰ ਦੌੜੇ ਅਤੇ ਪੁਲਿਸ ਬਿਟਬਿਟ ਤੱਕਦੀ ਰਹੀ ਅਤੇ ਸ. ਬੰਤਾ ਸਿੰਘ ਫਿਰ ਪੈਦਲ ਬਚਦੇ-ਬਚਾਂਦੇ ਜਲੰਧਰ ਪਹੁੰਚੇ।

ਇਨਕਲਾਬ ਦੀ ਤਿਆਰੀ ਵਿਚ ਰਾਤ-ਦਿਨ ਭੱਜੇ ਫਿਰਨ ਅਤੇ ਵੱਲੇ ਪੁਲ ਤੋਂ ਹਥਿਆਰ ਖੋਹਣ ਤੋਂ ਬਾਅਦ ਇਨ੍ਹਾਂ ਨੂੰ ੬੦ ਮੀਲ ਲਗਾਤਾਰ ਪੈਦਲ ਚੱਲਣਾ ਪਿਆ, ਜਿਸ ਨਾਲ ਇਨ੍ਹਾਂ ਦੇ ਪੈਰਾਂ ਵਿਚ ਛਾਲੇ ਪੈ ਗਏ ਤਾਂ ਖ਼ੂਨ ਵਗਣ ਲੱਗਾ। ਇਸੇ ਹਾਲਤ ਵਿਚ ਇਹ ਬੜੀ ਮੁਸ਼ਕਲ ਨਾਲ ਆਪਣੇ ਪਿੰਡ ਪਹੁੰਚੇ ਅਤੇ ਆਪਣੇ ਘਰ ਦੇ ਇਕ ਛੋਟੇ ਜਿਹੇ ਕਮਰੇ ਵਿਚ ਮਲਹਮ-ਪੱਟੀ ਕਰਦੇ ਰਹੇ, ਚਾਹੇ ਘਰ ਦੇ ਬਾਹਰ ਪੁਲਿਸ ਦਾ ਪਹਿਰਾ ਸੀ।

ਇਸ ਸਮੇਂ ਇਨ੍ਹਾਂ ਦੀ ਸਿਹਤ ਵੀ ਕੁਝ ਖਰਾਬ ਹੋ ਗਈ। ਇਨ੍ਹਾਂ ਦਾ ਇਕ ਰਿਸ਼ਤੇਦਾਰ ਪ੍ਰਤਾਪ ਸਿੰਘ ਜੌੜਾ ਇਨ੍ਹਾਂ ਕੋਲ ਆਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆਪਣੇ ਪੁੱਤਰ ਦੀ ਕਸਮ ਖਾ ਕੇ ਉਹ ਸ. ਬੰਤਾ ਸਿੰਘ ਨੂੰ ਆਪਣੇ ਨਾਲ ਲੈ ਗਿਆ। ਉੱਥੇ ਲਿਜਾ ਕੇ ਉਸ ਨੇ ਬੰਤਾ ਸਿੰਘ ਦੇ ਕਮਰੇ ਨੂੰ ਜਿੰਦਰਾ ਲਗਾ ਦਿੱਤਾ ਅਤੇ ਸੂਚਨਾ ਦੀ ਖਾਤਰ ਹੁਸ਼ਿਆਰਪੁਰ ਪੁਲਿਸ ਪਾਸ ਜਾ ਪਹੁੰਚਿਆ। ਪੁਲਿਸ ਝੱਟ ਗ੍ਰਿਫ਼ਤਾਰ ਕਰਨ ਆ ਗਈ ਤਾਂ ਪੁਲਿਸ ਨੂੰ ਦੇਖ ਕੇ ਸ. ਬੰਤਾ ਸਿੰਘ ਨੇ ਕਿਹਾ, ਭਾਈ, ਜੇ ਮੈਨੂੰ ਪੁਲਿਸ ਹਵਾਲੇ ਹੀ ਕਰਨਾ ਸੀ ਤਾਂ ਕੋਈ ਛੋਟਾ-ਮੋਟਾ ਡੰਡਾ ਤਾਂ ਮੇਰੇ ਕੋਲ ਰਹਿਣ ਦਿੰਦਾ ਤਾਂ ਜੋ ਮੈਂ ਲੜਦਾ ਹੋਇਆ ਬਹਾਦਰਾਂ ਦੀ ਮੌਤ ਤਾਂ ਮਰਦਾ ਅਤੇ ਇਨ੍ਹਾਂ ਕਾਇਰਾਂ ਦੇ ਹੱਥ ਇਸ ਤਰ੍ਹਾਂ ਜੀਉਂਦਾ ਨਾ ਆਉਂਦਾ।"

ਸ. ਬੰਤਾ ਸਿੰਘ ਉੱਪਰ ਲਾਹੌਰ ਵਿਚ ਸਪੈਸ਼ਲ ਟ੍ਰਿਬੀਊਨਲ ਸਾਹਮਣੇ ਤਿੰਨ ਮੁਕੱਦਮੇ ਚਲਾਏ ਗਏ। ਇਹ ਮੁਕੱਦਮੇ ਸਨ- ਚੰਦਾ ਸਿੰਘ ਕਤਲ ਕੇਸ, ਅਨਾਰਕਲੀ ਬਜ਼ਾਰ ਲਾਹੌਰ ਕਤਲ ਕੇਸ, ਡਾਈਨਾਮਾਈਟ ਕੇਸ ਅਤੇ ਵੱਲੇ ਪੁਲ ਵਾਲਾ ਪੁਲਿਸ ਚੌਂਕੀ ਤੋਂ ਹਥਿਆਰ ਖੋਹਣ ਸੰਬੰਧੀ ਕੇਸ। ਇਨ੍ਹਾਂ ਮੁਕੱਦਮਿਆਂ ਵਿਚ ਫ਼ਾਂਸੀ ਦੀ ਸਜ਼ਾ ਸੁਣਾਈ ਗਈ। ਫੈਸਲਾ ਸੁਣ ਕੇ ਸ. ਬੰਤਾ ਸਿੰਘ ਖਿੜਖਿੜਾ ਕੇ ਹੱਸਿਆ ਤੇ ਕਿਹਾ, "ਇਹ ਸਮਾਂ ਵੀ ਕਿੰਨੀ ਦੇਰ ਬਾਅਦ ਆਇਆ। ਮੈਂ ਨਿੱਤ ਸੋਚਦਾ ਸੀ ਕਿ ਦੇਸ਼-ਸੇਵਾ ਮੁੜ ਜਨਮ ਲੈ ਕੇ ਕਰਨ ਵਿਚ ਦੇਰੀ ਹੋ ਰਹੀ ਹੈ। ਹਸ਼ਰ ਤਾਂ ਮੈਨੂੰ ਪਹਿਲਾਂ ਹੀ ਪਤਾ ਸੀ। ਇਸੇ ਕਰ ਕੇ ਜੇਲ੍ਹ ਦੇ ਦਿਨ ਬੜੇ ਮੁਸ਼ਕਿਲ ਬੀਤਦੇ ਸਨ, ਕਿਉਂਕਿ ਮੌਤ ਦੀ ਘੜੀ ਲਾਗੇ ਨਹੀਂ ਆ ਰਹੀ ਸੀ।"

ਹੁਸ਼ਿਆਰਪੁਰ ਡਿਪਟੀ ਕਮਿਸ਼ਨਰ ਕੋਲ ਸ. ਬੰਤਾ ਸਿੰਘ ਨੂੰ ਦੇਖਣ ਲਈ ਲੋਕਾਂ ਦੀ ਬੜੀ ਭੀੜ ਲੱਗੀ ਹੋਈ ਸੀ। ਡਿਪਟੀ ਕਮਿਸ਼ਨਰ ਵੀ ਸ. ਬੰਤਾ ਸਿੰਘ ਦੇ ਨਿਡਰਤਾ ਭਰੇ ਚਿਹਰੇ ਨੂੰ ਦੇਖ ਕੇ ਹੈਰਾਨ ਹੋ ਗਿਆ। ਕਮਿਸ਼ਨਰ ਤੋਂ ਆਗਿਆ ਲੈ ਕੇ ਸ. ਬੰਤਾ

ਸਿੰਘ ਨੇ ਲੋਕਾਂ ਵੱਲ ਮੂੰਹ ਕਰ ਕੇ ਸੰਦੇਸ਼ ਦਿੱਤਾ, "ਭਾਈਓ! ਇਹ ਦੇਖ ਕੇ ਨਿਰਾਸ਼ ਨਾ ਹੋਵੋ ਕਿ ਮੈਂ ਗ੍ਰਿਫ਼ਤਾਰ ਹੋ ਗਿਆ ਹਾਂ ਅਤੇ ਮੈਨੂੰ ਫ਼ਾਂਸੀ ਲੱਗੇਗੀ। ਆਪਣੇ ਹੌਂਸਲੇ ਬੁਲੰਦ ਰੱਖੋ ਤੇ ਫ਼ਖ਼ਰ ਕਰੋ ਕਿ ਅਸੀਂ ਗ਼ੁਲਾਮੀ ਦੀ ਜ਼ਿੰਦਗੀ ਨਾਲੋਂ ਮੌਤ ਨੂੰ ਪਹਿਲ ਦਿੰਦੇ ਹਾਂ। ਅਜ਼ਾਦੀ ਸਾਨੂੰ ਘਰ ਬੈਠਿਆਂ ਨਹੀਂ ਮਿਲਣੀ। ਇਕ ਦਿਨ ਜ਼ਰੂਰ ਆਵੇਗਾ ਜਿਸ ਦਿਨ ਸਾਡੀਆਂ ਕੁਰਬਾਨੀਆਂ ਨੂੰ ਫ਼ਲ ਲੱਗੇਗਾ ਅਤੇ ਅਸੀਂ ਅਜ਼ਾਦ ਦੇਸ਼ ਦੇ ਵਾਸੀ ਹੋਵਾਂਗੇ।"

ਸ. ਬੰਤਾ ਸਿੰਘ ਦੇ ਪਿਤਾ ਸ. ਬੂਟਾ ਸਿੰਘ ਜਦੋਂ ਇਸ ਨਾਲ ਮੁਲਾਕਾਤ ਕਰਨ ਗਏ ਤਾਂ ਇਸ ਵੱਲ ਵੇਖ ਕੇ ਕੰਧ ਵਿਚ ਸਿਰ ਮਾਰਨ ਲੱਗੇ। ਸ. ਬੰਤਾ ਸਿੰਘ ਨੇ ਉਨ੍ਹਾਂ ਨੂੰ ਦਿਲਾਸਾ ਦੇਣ ਲਈ ਕਿਹਾ ਕਿ "ਦੱਸੋ ਤੁਹਾਡਾ ਭਰਾ ਜਾਗਰ ਸਿੰਘ ਕਿੱਥੇ ਹੈ? (ਉਹ ਕਿਸੇ ਬੀਮਾਰੀ ਨਾਲ ਮਰ ਗਿਆ ਸੀ।) ਮੇਰਾ ਭਰਾ ਦੀਵਾਨ ਸਿੰਘ ਕਿੱਥੇ ਹੈ? (ਉਹ ਵੀ ਮਰ ਚੁੱਕਾ ਸੀ।) ਤੁਹਾਨੂੰ ਤਾਂ ਫ਼ਖ਼ਰ ਕਰਨਾ ਚਾਹੀਦਾ ਹੈ ਕਿ ਤੁਹਾਡਾ ਪੁੱਤਰ ਦੇਸ਼ ਦੇ ਲਈ ਆਪਣੀ ਜਾਨ ਨਿਛਾਵਰ ਕਰ ਰਿਹਾ ਹੈ। ਚਲੇ ਤਾਂ ਸਭ ਨੇ ਜਾਣਾ ਹੈ ਪਰ ਆਪਣੀ ਸ਼ਾਨ ਕਾਇਮ ਰਹਿਣੀ ਚਾਹੀਦੀ ਹੈ। ਉਨ੍ਹਾਂ ਦੇ ਦਿਲ-ਦਿਮਾਗ ਉੱਪਰ ਇਹ ਗੱਲ ਛਾਈ ਹੋਈ ਸੀ ਕਿ:

*ਜਿਸ ਧਜ ਸੇ ਗਇਆ ਕੋਈ ਮਕਤਲ ਮੇਂ, ਵੋਹ ਸ਼ਾਨ ਸਲਾਮਤ ਰਹਿਤੀ ਹੈ,*
*ਯਹ ਜਾਨ ਤੋਂ ਆਨੀ ਜਾਨੀ ਹੈ, ਇਸ ਜਾਂ ਕੀ ਤੇ ਕੋਈ ਬਾਤ ਨਹੀਂ।*

ਸ. ਬੰਤਾ ਸਿੰਘ ਤਨੂਲੀ, ਜੋ ਇਨ੍ਹਾਂ ਦੀ ਧਰਮ ਪਤਨੀ ਦੇ ਭਰਾ ਸਨ, ਉਨ੍ਹਾਂ ਦਾ ਇਨ੍ਹਾਂ ਨਾਲ ਅਥਾਹ ਪਿਆਰ ਸੀ, ਜਿਨ੍ਹਾਂ ਉੱਪਰ ਅੰਗਰੇਜ਼ੀ ਸਰਕਾਰ ਨੇ ਅਕਹਿ ਤੇ ਅਸਹਿ ਜ਼ੁਲਮ ਕੀਤੇ। ਉਹ ਜਦੋਂ ਇਨ੍ਹਾਂ ਨੂੰ ਲਾਹੌਰ ਜੇਲ ਵਿਚ ਮੁਲਾਕਾਤ ਕਰਨ ਲਈ ਗਏ ਤਾਂ ਸ. ਬੰਤਾ ਸਿੰਘ ਸੰਘਵਾਲ ਨੂੰ ਦੇਖ ਕੇ ਉਨ੍ਹਾਂ ਨੇ ਅੱਖਾਂ ਭਰ ਲਈਆਂ ਤਾਂ ਪਿੰਜਰੇ ਵਿਚ ਬੰਦ ਇਸ ਬੱਬਰ ਸ਼ੇਰ ਨੇ ਕਿਹਾ, "ਜਾ ਚਲੇ ਜਾ, ਤੂੰ ਅਜੇ ਮੁਲਾਕਾਤ ਕਰਨ ਦੇ ਯੋਗ ਨਹੀਂ ਹੋਇਆ। ਜੇ ਤੈਨੂੰ ਮੇਰੇ ਨਾਲ ਜ਼ਿਆਦਾ ਪਿਆਰ ਹੈ ਤਾਂ ਮੇਰੇ ਜਿਹਾ ਕੋਈ ਕੰਮ ਕਰ ਆ। ਕੋਈ ਦੋ-ਚਾਰ ਅੰਗਰੇਜ਼ ਅਫ਼ਸਰ ਮਾਰ ਆ ਫਿਰ ਆਪਾਂ ਇਕੱਠੇ ਚਲਦੇ ਹਾਂ।"

ਆਪਣੀ ਧਰਮ ਪਤਨੀ ਬੀਬੀ ਧੰਤ ਕੌਰ ਨਾਲ ਆਖਰੀ ਮੁਲਾਕਾਤ ਸਮੇਂ ਇਨ੍ਹਾਂ ਦੇ ਦੋ ਪੁੱਤਰ- ਸ. ਬਖਸ਼ੀਸ਼ ਸਿੰਘ ਤੇ ਸ. ਅਜੀਤ ਸਿੰਘ ਉਸ ਵੇਲੇ ਢਾਈ ਸਾਲ ਤੇ ਛੇ ਮਹੀਨੇ ਦੇ ਸਨ। ਉਸ ਵੇਲੇ ਇਨ੍ਹਾਂ ਦੋਹਾਂ ਬੱਚਿਆਂ ਵੱਲ ਦੇਖਦੇ ਹੋਏ ਇਨ੍ਹਾਂ ਨੇ ਆਪਣੀ ਧਰਮ ਪਤਨੀ ਨੂੰ ਕਿਹਾ, "ਤੂੰ ਦਿਲ ਥੋੜ੍ਹਾ ਕਿਉਂ ਕਰਦੀ ਏਂ? ਇਹ ਠੀਕ ਹੈ ਕਿ ਮੈਨੂੰ ਫ਼ਾਂਸੀ ਲੱਗੇਗੀ। ਤਾਂ ਕੀ ਹੋਇਆ? ਮੈਂ ਇਕ ਨਾ ਸਹੀ ਇਹ ਦੋ ਤਾਂ ਤੇਰੇ ਕੋਲ ਹਨ। ਇਨ੍ਹਾਂ ਨੂੰ ਚੰਗੀ ਵਿੱਦਿਆ ਦੁਆਈਂ ਅਤੇ ਇਨ੍ਹਾਂ 'ਚ ਦੇਸ਼-ਪਿਆਰ ਕੁੱਟ-ਕੁੱਟ ਕੇ ਭਰੀਂ। ਤੈਨੂੰ ਤਾਂ ਮਾਣ ਹੋਣਾ ਚਾਹੀਦਾ ਹੈ ਕਿ ਤੇਰਾ ਪਤੀ ਉੱਚੇ ਆਦਰਸ਼ ਦੀ ਖਾਤਰ ਕੁਰਬਾਨੀ ਦੇ ਰਿਹਾ ਹੈ।"

ਸ. ਬੰਤਾ ਸਿੰਘ ਦੀ ਧਰਮ ਪਤਨੀ ਦੀ ਭੈਣ ਬੀਬੀ ਅਮਰ ਕੌਰ ਸੀ। ਇਨ੍ਹਾਂ ਦੇ ਸੁਹਰੇ ਨੇ ਹੀ ਸ. ਬੰਤਾ ਸਿੰਘ ਨੂੰ ਮੁਰੱਬਿਆਂ ਦੇ ਲਾਲਚ ਕਾਰਨ ਫੜਵਾ ਦਿੱਤਾ ਸੀ। ਬੀਬੀ ਅਮਰ ਕੌਰ ਨੇ ਰੋਸ ਵਜੋਂ ਸਹੁਰੇ ਘਰ ਜਾਣ ਤੋਂ ਇਨਕਾਰ ਕਰ ਦਿੱਤਾ ਸੀ ਤੇ ਸਾਰੀ ਉਮਰ ਪੇਕੇ ਰਹਿ ਕੇ ਗੁਜ਼ਾਰੀ ਸੀ। ਉਹ ਬਾਕੀ ਦੀ ਜ਼ਿੰਦਗੀ ਪੁਰਸ਼ਾਂ ਵਾਂਗ ਸਿਰ 'ਤੇ ਦਸਤਾਰ ਸਜਾ ਕੇ ਅੰਗਰੇਜ਼ਾਂ ਵਿਰੁੱਧ ਹਰ ਮੋਰਚੇ ਵਿਚ ਹਿੱਸਾ ਲੈਂਦੀ ਰਹੀ। ਬਾਅਦ ਵਿਚ

ਉਸ ਦੀ ਕੁਟੀਆ ਬੱਬਰ ਅਕਾਲੀ ਯੋਧਿਆਂ ਦੀ ਪਨਾਹਗਾਹ ਬਣੀ ਰਹੀ ਸੀ।

੧੨ ਅਗਸਤ, ੧੯੧੫ ਈ: ਦਾ ਦਿਨ ਸ. ਬੰਤਾ ਸਿੰਘ ਨੂੰ ਸ਼ਹੀਦ ਬਣਾਉਣ ਵਾਸਤੇ ਨਿਸ਼ਚਿਤ ਹੋਇਆ। ੧੧ ਅਗਸਤ ਦੀ ਰਾਤ ਨੂੰ ਹੀ ਸ. ਬੰਤਾ ਸਿੰਘ ਨੂੰ ਲਾਹੌਰ ਤੋਂ ਨਾ ਜਾਣੇ ਕਿੱਥੇ ਲਿਜਾਇਆ ਗਿਆ। ਜਦੋਂ ੧੧ ਅਗਸਤ ਰਾਤ ਨੂੰ ਸ. ਬੰਤਾ ਸਿੰਘ ਦਾ ਵਜ਼ਨ ਕੀਤਾ ਗਿਆ ਤਾਂ ਇਹ ਇਕ ਮਿਸਾਲ ਕਾਇਮ ਹੈ ਕਿ ਉਨ੍ਹਾਂ ਦਾ ਹੁਸ਼ਿਆਰਪੁਰ ਤੋਂ ਲੈ ਕੇ ਲਾਹੌਰ ਦੀ ਸ਼ਹਾਦਤ ਤਕ ਗਿਆਰਾਂ ਪੌਂਡ ਭਾਰ ਵੱਧ ਚੁੱਕਾ ਸੀ। ਉਹ ਉਸ ਸੁਪਨੇ ਦੀ ਸਾਕਾਰਤਾ ਤਾਂ ਨਹੀਂ ਸੀ ਜੋ ਉਨ੍ਹਾਂ ਨੇ ਉਲੀਕੇ ਹੋਏ ਸਨ, ਪਰ ਉਸ ਮੰਜ਼ਲ ਵੱਲ ਪਹੁੰਚਣ ਦੀ ਖੁਸ਼ੀ ਸਦਕਾ ਉਨ੍ਹਾਂ ਦਾ ਖ਼ੂਨ ਠਾਠਾਂ ਮਾਰ ਰਿਹਾ ਸੀ। ਭਾਰਤ ਮਾਂ ਦੇ ਇਸ ਸਪੂਤ ਦੀ ਦੇਸ਼ ਖਾਤਰ ਮਰ ਮਿਟਣ ਦੀ ਖਾਹਿਸ਼ ਤੇ ਖੁਸ਼ੀ ਦਾ ਅੰਦਾਜ਼ਾ ਕੌਣ ਲਾ ਸਕਦਾ ਹੈ? ਉਨ੍ਹਾਂ ਆਪਣੇ ਸਾਥੀਆਂ ਨਾਲ ਹੱਸ-ਹੱਸ ਕੇ ਫ਼ਾਂਸੀ ਦੇ ਰੱਸੇ ਚੁੰਮੇ।

ਇਸ ਤਰ੍ਹਾਂ ਦੁਆਬੇ ਨੇ ਗ਼ਦਰ ਲਹਿਰ ਵਿਚ ਉਹ ਮਹਾਨ ਹੀਰੇ ਦਿੱਤੇ ਜਿਨ੍ਹਾਂ ਨੇ ਵਤਨ ਦੀ ਅਜ਼ਾਦੀ ਲਈ ਜਿਸ ਸੂਰਮਗਤੀ ਨਾਲ ਅੰਗਰੇਜ਼ੀ ਸਮਰਾਜ ਵਿਰੁੱਧ ਸੰਘਰਸ਼ ਕੀਤਾ, ਇਹ ਇਤਿਹਾਸ ਦਾ ਵਡਮੁੱਲਾ ਵਿਰਸਾ ਹੈ। ਇਨ੍ਹਾਂ ਦੇਸ਼-ਭਗਤਾਂ ਨੇ ਆਪਣੇ ਪਰਵਾਰ, ਆਪਣੀ ਜਾਇਦਾਦ, ਆਪਣੀ ਜੁਆਨੀ, ਆਪਣੇ ਬੱਚਿਆਂ ਦੀ ਪਰਵਾਹ ਨਾ ਕਰਦੇ ਹੋਏ ਆਪਣੇ ਧਰਮ, ਕੌਮ, ਇਲਾਕੇ ਤੋਂ ਉੱਪਰ ਉੱਠ ਕੇ ਸਭ ਕੁਝ ਆਪਣਾ ਵਤਨ ਹੀ ਸਮਝਿਆ ਅਤੇ ਸਭ ਕੁਝ ਇਸ ਵਤਨ ਦੀ ਖਾਤਰ ਹੱਸ-ਹੱਸ ਕੇ ਕੁਰਬਾਨ ਕਰ ਦਿੱਤਾ। ਧੰਨ ਹੈ ਉਨ੍ਹਾਂ ਦੀ ਕੁਰਬਾਨੀ! ਇਨ੍ਹਾਂ ਮਹਾਨ ਸੂਰਬੀਰਾਂ ਦੇ ਜਜ਼ਬੇ ਇਨ੍ਹਾਂ ਸਤਰਾਂ ਵਿਚ ਪਰੋਏ ਹੋਏ ਹਨ:

*ਅਸੀਂ ਵਤਨ ਦੇ ਲਈ, ਵਤਨ ਅਸਾਡੜੇ ਲਈ,*
*ਇਹੀ ਵਤਨ ਹੈ ਧਰਮ ਈਮਾਨ ਸਾਡਾ।*
*ਆਪਣੇ ਵਤਨ ਨੂੰ ਅਜ਼ਾਦ ਕਰਾਉਣ ਖਾਤਰ*
*ਸਭ ਕੁਝ ਵਤਨ ਦੇ ਲਈ ਕੁਰਬਾਨ ਸਾਡਾ।*

ਦੇਸ਼-ਭਗਤਾਂ ਦੀ ਲਾਸਾਨੀ ਮਦਦ ਦਾ ਸਿਹਰਾ ਸ. ਬੰਤਾ ਸਿੰਘ ਦੀ ਧਰਮ- ਪਤਨੀ ਬੀਬੀ ਧੰਤ ਕੌਰ ਦੇ ਸਿਰ ਵੀ ਜਾਂਦਾ ਹੈ, ਜਿਹੜੀ ਗ਼ਦਰੀ ਬਾਬਿਆਂ ਦੀ ਅਣਥੱਕ ਸੇਵਕ ਸੀ। ਸ਼ਹੀਦ ਬੰਤਾ ਸਿੰਘ ਦੇ ਹਮ-ਉਮਰ ਅਤੇ ਉਨ੍ਹਾਂ ਦੇ ਸਾਥੀ ਇਹ ਗੱਲ ਕਿਹਾ ਕਰਦੇ ਸਨ ਕਿ ਹਿੰਦੁਸਤਾਨ ਦੇ ਸ਼ਾਇਦ ਹੀ ਕਿਸੇ ਪਰਵਾਰ ਨੇ ਗ਼ਦਰੀ ਬਾਬਿਆਂ ਦੀ ਰਿਹਾਇਸ਼ 'ਤੇ ਰੋਟੀ-ਪਾਣੀ ਵਜੋਂ ਇੰਨੀ ਮਦਦ ਕੀਤੀ ਹੋਵੇ ਜਿੰਨੀ ਸ. ਬੰਤਾ ਸਿੰਘ ਸੰਘਵਾਲ ਦੇ ਪਰਵਾਰ ਵੱਲੋਂ ਕੀਤੀ ਗਈ। ਸ. ਬੰਤਾ ਸਿੰਘ ਦੇ ਪਰਵਾਰ ਦੇ ਮੈਂਬਰਾਂ ਉੱਪਰ ਅਤੇ ਸਾਰੇ ਪਿੰਡ ਸੰਘਵਾਲ ਉੱਪਰ ਸੱਤ ਸਾਲ ਸਖ਼ਤ ਪਹਿਰਾ ਰੱਖਿਆ ਗਿਆ। ਸ. ਬੰਤਾ ਸਿੰਘ ਸੰਘਵਾਲ ਦੀ ਪਤਨੀ ਅਤੇ ਉਸ ਦੇ ਦੋ ਬੱਚੇ- ਸ. ਬਖਸ਼ੀਸ਼ ਸਿੰਘ ਅਤੇ ਸ. ਅਜੀਤ ਸਿੰਘ ਉੱਪਰ ਖਾਸ ਨਿਗਰਾਨੀ ਰੱਖੀ ਜਾਂਦੀ ਸੀ। ਸ. ਬੰਤਾ ਸਿੰਘ ਦੇ ਪਰਵਾਰ ਦੇ ੧੩ ਮੈਂਬਰਾਂ ਨੇ ਬਹੁਤ ਹੀ ਮੁਸੀਬਤਾਂ ਝੱਲੀਆਂ।

ਸ਼ਹੀਦ ਸ. ਬੰਤਾ ਸਿੰਘ ਚੈਰੀਟੇਬਲ ਟਰੱਸਟ ਜਲੰਧਰ ਦੇ ਪ੍ਰਧਾਨ ਉੱਘੇ ਸਰਜਨ ਡਾ. ਜੀ. ਐਸ. (ਗਿੱਲ) ਜਨਤਾ ਹਸਪਤਾਲ ਅਤੇ ਸਮੂਹ ਮੈਂਬਰਾਂ ਦੇ ਭਰਪੂਰ ਯਤਨਾਂ ਸਦਕਾ ਇਨ੍ਹਾਂ ਦੇਸ਼-ਭਗਤਾਂ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਅਨੇਕਾਂ ਉਪਰਾਲੇ ਕੀਤੇ

ਜਾਂਦੇ ਹਨ। ਸ਼ਹੀਦ ਊਧਮ ਸਿੰਘ ਵੈਲਫੇਅਰ ਟਰੱਸਟ ਬਰਮਿੰਘਮ, ਦੇਸ਼-ਭਗਤ ਯਾਦਗਾਰ ਕਮੇਟੀ, ਜਲੰਧਰ ਦੇ ਸਹਿਯੋਗ ਨਾਲ ਪਠਾਨਕੋਟ ਬਾਈਪਾਸ ਚੌਂਕ, ਜਲੰਧਰ ਵਿਖੇ ਸ਼ਹੀਦ ਸ. ਬੰਤਾ ਸਿੰਘ ਦਾ ਬੁੱਤ ਲਗਾਇਆ ਗਿਆ ਹੈ। ਇਸ ਚੌਂਕ ਦਾ ਨਾਮ ਸ਼ਹੀਦ ਸ. ਬੰਤਾ ਸਿੰਘ ਸੰਘਵਾਲ ਚੌਂਕ ਰੱਖਿਆ ਗਿਆ ਹੈ। ਮਹਾਨ ਗ਼ਦਰੀ ਬਾਬੇ ਮਾਰਗ ਨਾਂ ਰਖਵਾਇਆ ਗਿਆ। ਸ਼ਹੀਦ ਸ. ਬੰਤਾ ਸਿੰਘ, ਸ਼ਹੀਦ ਸ. ਅਰੂੜ ਸਿੰਘ ਸੰਘਵਾਲ ਸਟੇਡੀਅਮ ਬਣਾਇਆ ਗਿਆ। ਸ. ਅਵਤਾਰ ਸਿੰਘ ਜੌਹਲ ਯੂ. ਕੇ. ਅਤੇ ਸ. ਸਰਵਣ ਸਿੰਘ ਸੰਘਵਾਲ ਯੂ. ਕੇ. ਨੇ ਮਹਾਨ ਗ਼ਦਰੀ ਬਾਬੇ ਇੰਟਰਨੈਸ਼ਨਲ ਲਾਇਬ੍ਰੇਰੀ ਬਣਵਾਈ। ਸ਼ਹੀਦ ਸ. ਬੰਤਾ ਸਿੰਘ ਚੈਰੀਟੇਬਲ ਟਰੱਸਟ ਵੱਲੋਂ ਫ੍ਰੀ ਨਸ਼ਾ ਛੁਡਾਊ ਸੈਂਟਰ ਜਨਤਾ ਹਸਪਤਾਲ ਵਿਚ ਚਲਾਇਆ ਜਾਂਦਾ ਹੈ ਅਤੇ ਦੇਸ਼-ਭਗਤਾਂ ਦੀ ਯਾਦ ਵਿਚ ਫ੍ਰੀ ਮੈਡੀਕਲ ਕੈਂਪ ਲਗਾਏ ਜਾਂਦੇ ਹਨ ਅਤੇ ਗਰੀਬ ਅਤੇ ਲੋੜਵੰਦ ਮਰੀਜ਼ਾਂ ਦਾ ਫ੍ਰੀ ਇਲਾਜ ਕੀਤਾ ਜਾਂਦਾ ਹੈ। ਸ਼ਹੀਦ ਸ. ਬੰਤਾ ਸਿੰਘ ਚੈਰੀਟੇਬਲ ਟਰੱਸਟ ਜਲੰਧਰ ਦੇ ਪ੍ਰਧਾਨ ਡਾ. ਜੀ. ਐਸ. (ਗਿੱਲ) ਦੇ ਉੱਦਮ ਅਤੇ ਸ਼ਹੀਦ ਸ. ਬੰਤਾ ਸਿੰਘ ਰੂਰਲ ਸਪੋਰਟਸ ਟਰੱਸਟ ਦੇ ਚੇਅਰਮੈਨ ਸ. ਹਰਭਜਨ ਸਿੰਘ ਕਰਾੜੀ ਦੀ ਰਹਿਨੁਮਾਈ ਹੇਠਾਂ ਪਿੰਡ ਸੰਘਵਾਲ ਦੀ ਪੰਚਾਇਤ ਅਤੇ ਸਾਰੇ ਪਿੰਡ ਅਤੇ ਇਲਾਕਾ ਨਿਵਾਸੀਆਂ ਦੇ ਸਹਿਯੋਗ ਨਾਲ ਸੰਨ ੧੯੯੧ ਤੋਂ ਲੈ ਕੇ ਹਰ ਸਾਲ ਕਬੱਡੀ ਅਤੇ ਵਾਲੀਵਾਲ ਟੂਰਨਾਮੈਂਟ ਗ਼ਦਰੀ ਬਾਬਿਆਂ ਦੀ ਯਾਦ ਵਿਚ ਕਰਵਾਇਆ ਜਾਂਦਾ ਹੈ ਤਾਂ ਜੋ ਨੌਜਵਾਨਾਂ ਨੂੰ ਨਸ਼ਿਆਂ ਤੋਂ ਦੂਰ ਕੀਤਾ ਜਾ ਸਕੇ ਅਤੇ ਉਨ੍ਹਾਂ ਨੂੰ ਤੰਦਰੁਸਤ ਅਤੇ ਅਗਾਂਹਵਧੂ ਨਾਗਰਿਕ ਬਣਾਇਆ ਜਾ ਸਕੇ। ਇਸ ਟੂਰਨਾਮੈਂਟ ਵਿਚ ਸਾਰੇ ਪੰਜਾਬ ਤੋਂ ਲੜਕੇ ਅਤੇ ਲੜਕੀਆਂ ਦੇ ਕਬੱਡੀ ਦੇ ਮੈਚ ਕਰਵਾਏ ਜਾਂਦੇ ਹਨ। ਇਸ ਵਿਚ ਬਹੁਤ ਹੀ ਆਕਰਸ਼ਕ ਇਨਾਮ ਰੱਖੇ ਜਾਂਦੇ ਹਨ। ਹਜ਼ਾਰਾਂ ਦਰਸ਼ਕ ਇਸ ਵਿਚ ਸ਼ਾਮਲ ਹੋ ਕੇ ਮਹਾਨ ਦੇਸ਼-ਭਗਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਨ। ਜੋ ਸਮਾਗਮ ਉਨ੍ਹਾਂ ਦੀ ਯਾਦ ਵਿਚ ਕਰਵਾਏ ਜਾਂਦੇ ਹਨ ਅਤੇ ਇਹ ਯਾਦਗਾਰਾਂ ਸਾਰੇ ਦੇਸ਼-ਵਾਸੀਆਂ ਲਈ ਪ੍ਰੇਰਨਾ-ਸਰੋਤ ਹਨ, ਜੋ ਦੇਸ਼-ਭਗਤੀ, ਆਪਾ ਵਾਰਣ ਦੀ ਭਾਵਨਾ ਅਤੇ ਸ਼ਹੀਦਾਂ ਲਈ ਅਥਾਹ ਸ਼ਰਧਾ ਪੈਦਾ ਕਰਨਗੀਆਂ।

ਇਸ ਪਰਵਾਰ ਦੀ ਇਹ ਖਾਸੀਅਤ ਹੈ ਕਿ ਇਸ ਨੇ ਸ. ਬੰਤਾ ਸਿੰਘ ਦੀ ਸ਼ਹੀਦੀ ਨੂੰ ਆਪਣੀ ਨਿੱਜੀ ਜ਼ਾਇਦਾਦ ਨਹੀਂ ਸਮਝਿਆ। ਇਸ ਸ਼ਹੀਦੀ ਦੇ ਬਦਲੇ ਕੋਈ ਇਨਾਮ, ਮੁਰੱਬਾ, ਜਾਗੀਰ, ਪੈਨਸ਼ਨ, ਨੌਕਰੀ ਆਦਿ ਕੁਝ ਵੀ ਪ੍ਰਾਪਤ ਨਹੀਂ ਕੀਤਾ, ਬਲਕਿ ਜਦੋਂ ਆਜ਼ਾਦੀ ਤੋਂ ਬਾਅਦ ਮੁਰੱਬੇ ਦੀ ਪੇਸ਼ਕਸ਼ ਕੀਤੀ ਗਈ ਤਾਂ ਇਸ ਪਰਵਾਰ ਨੇ ਇਹ ਕਿਹਾ ਕਿ ਇਹ ਜ਼ਾਇਦਾਦ ਗਰੀਬਾਂ ਵਿਚ ਵੰਡ ਦਿਉ, ਅਸੀਂ ਸ਼ਹੀਦੀ ਦਾ ਕੋਈ ਮੁੱਲ ਨਹੀਂ ਲੈਣਾ। ਸਿਰਫ ਪਰਵਾਰ ਦੀ ਇਹੀ ਮੰਗ ਰਹੀ ਕਿ ਉਨ੍ਹਾਂ ਦੀ ਯਾਦਗਾਰ ਬਣਾਈ ਜਾਵੇ। ਸ਼ਹੀਦਾਂ ਦੀ ਇਹ ਯਾਦਗਾਰ ਸਾਰੇ ਇਲਾਕੇ ਅਤੇ ਦੇਸ਼-ਵਾਸੀਆਂ ਲਈ ਪ੍ਰੇਰਨਾ-ਸ੍ਰੋਤ ਦਾ ਕੰਮ ਕਰੇਗੀ ਅਤੇ ਆਉਣ ਵਾਲੀਆਂ ਨਸਲਾਂ ਵਿਚ ਦੇਸ਼-ਪਿਆਰ, ਦੇਸ਼-ਭਗਤੀ ਅਤੇ ਸ਼ਹੀਦਾਂ ਲਈ ਅਥਾਹ ਸ਼ਰਧਾ ਪੈਦਾ ਕਰੇਗੀ। ਇਨ੍ਹਾਂ ਦੇਸ਼-ਭਗਤਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦੇ ਹੋਏ ਹਰ ਵੇਲੇ ਦਿਲ ਵਿਚ ਇਹੀ ਰਹਿੰਦਾ ਹੈ:

*ਕਿਹੜਾ ਸੀ ਉਹ ਪੁਲ ਸੁਨਹਿਰੀ, ਜਿਸ ਲਈ ਉਨ੍ਹਾਂ ਜ਼ਿੰਦਗੀ ਵਾਰੀ,*
*ਅਜ ਤੀਕ ਵੀ ਸਾਥੋਂ ਜਿਸ ਦੀ, ਰਿਣ ਨਾ ਗਈ ਉਤਾਰੀ।*

# ਹਉਮੈਂ ਦੀ ਨਵਿਰਤੀ ਦਾ ਸਾਧਨ-ਸੇਵਾ

*- ਸ. ਦਿਲਵਰ ਸਿੰਘ**

ਹਉਮੈਂ ਇੱਕ ਤੋਂ ਅਨੇਕ ਕਰਨ ਵਾਲੀ ਤੇ ਭੇਦ ਪਾਉਣ ਵਾਲੀ ਹੈ। ਹਉਮੈਂ ਕਰ ਕੇ ਹੀ ਮਾਇਆ ਅਤੇ ਅਵਿੱਦਿਆ ਦੇ ਅਸਰ ਹੇਠ ਜੀਵ-ਆਤਮਾ ਪਰਮਾਤਮਾ ਤੋਂ ਭਿੰਨ ਰਹਿੰਦੀ ਹੈ ਤੇ ਭਿੰਨ ਪ੍ਰਤੀਤ ਵੀ ਕਰਦੀ ਹੈ। ਜਦੋਂ ਤਕ ਹਉਮੈਂ ਹੈ ਉਦੋਂ ਤਕ ਪ੍ਰਭੂ-ਪਤੀ ਦਾ ਮਿਲਾਪ ਸੰਭਵ ਨਹੀਂ ਹੋ ਸਕਦਾ। ਹਉਮੈਂ ਨੂੰ ਗੁਰੂ ਸਾਹਿਬ ਨੇ 'ਦੀਰਘ ਰੋਗ' ਆਖਿਆ ਹੈ:

*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥* (ਪੰਨਾ ੪੬੬)

ਗੁਰੂ ਸਾਹਿਬ ਨੇ ਨਾਲ ਇਹ ਵੀ ਆਖਿਆ ਹੈ ਕਿ ਹਉਮੈਂ ਦੀਰਘ ਰੋਗ ਜ਼ਰੂਰ ਹੈ, ਪਰ ਇਸ ਦਾ ਦਾਰੂ ਭਾਵ ਇਸ ਨੂੰ ਦੂਰ ਕਰਨ ਦਾ ਸਾਧਨ ਵੀ ਅਕਾਲ ਪੁਰਖ ਨੇ ਆਪ ਹੀ ਸਿਰਜਿਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਉਸ ਸਾਧਨ ਬਾਰੇ ਦੱਸਦੇ ਹਨ:

*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥* (ਪੰਨਾ ੪੬੬)

ਹਉਮੈਂ ਦੀ ਨਵਿਰਤੀ ਦਾ ਸਾਧਨ ਗੁਰੂ ਦੇ ਸ਼ਬਦ ਦੀ ਵਿਚਾਰ ਭਾਵ 'ਸੇਵਾ' ਹੈ। ਗੁਰਬਾਣੀ ਵਿਚ ਸੇਵਾ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ ਅਤੇ ਇਹ ਵੀ ਆਖਿਆ ਗਿਆ ਹੈ ਕਿ ਗੁਰੂ ਦੇ ਸ਼ਬਦ ਦੀ ਵਿਚਾਰ ਹੀ ਸਾਰਿਆਂ ਤੋਂ ਸ੍ਰੇਸ਼ਠ ਸੇਵਾ ਹੈ, ਜੋ ਹਉਮੈਂ ਦਾ ਨਾਸ਼ ਕਰ ਦਿੰਦੀ ਹੈ ਅਤੇ ਇਹੀ ਸਭ ਤੋਂ ਸ੍ਰੇਸ਼ਠ ਕਰਮ ਵੀ ਹੈ:

*ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥* (ਪੰਨਾ ੨੨੩)

ਗੁਰਮਤਿ ਵਿਚ ਸੇਵਾ ਨੂੰ ਅਹਿਮ ਦਰਜਾ ਦਿੱਤਾ ਗਿਆ ਹੈ। ਆਮ ਤੌਰ 'ਤੇ ਵੇਖਣ ਵਿਚ ਆਉਂਦਾ ਹੈ ਕਿ ਸੇਵਾ ਦਾ ਵਧੇਰੇ ਭਾਵਾਰਥ ਸਰੀਰਕ ਸੇਵਾ ਤੋਂ ਹੀ ਲਿਆ ਜਾਂਦਾ ਹੈ ਤੇ ਆਤਮਿਕ ਤੌਰ 'ਤੇ ਕੀਤੀ ਜਾਣ ਵਾਲੀ ਸੇਵਾ ਨੂੰ ਇਕ ਪਾਸੇ ਹੀ ਰਹਿਣ ਦਿੱਤਾ ਜਾਂਦਾ ਹੈ, ਜਦੋਂ ਕਿ ਦੋਹਾਂ ਤਰ੍ਹਾਂ ਦੀ ਸੇਵਾ ਦਾ ਹੋਣਾ ਜ਼ਰੂਰੀ ਹੈ। ਆਮ ਵੇਖਣ ਅਤੇ ਸੁਣਨ ਵਿਚ ਆਉਂਦਾ ਹੈ ਕਿ ਸਾਨੂੰ ਸੇਵਾ ਤਨ, ਮਨ, ਧਨ ਨਾਲ ਕਰਨੀ ਚਾਹੀਦੀ ਹੈ। ਤਨ, ਮਨ, ਧਨ ਇਹ ਤਿੰਨ ਸ਼ਬਦ ਸੁਣ ਕੇ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਿੱਤੇ ਹੋਏ ਤਿੰਨ ਸੁਨਹਿਰੀ ਸਿਧਾਂਤ ਯਾਦ ਆਉਂਦੇ ਹਨ, ਜਿਵੇਂ ੧. ਨਾਮ ਜਪੋ, ੨. ਕਿਰਤ ਕਰੋ, ੩. ਵੰਡ ਛਕੋ।

ਇੰਝ ਪ੍ਰਤੀਤ ਹੁੰਦਾ ਹੈ ਕਿ ਨਾਮ ਜਪੋ ਤੋਂ ਭਾਵ ਹੈ-- ਮਨ ਦੀ ਸੇਵਾ; ਕਿਰਤ

**ਸਹਾਇਕ ਪ੍ਰੋਫੈਸਰ, ਗੁਰਮਤਿ ਕਾਲਜ, ਪਟਿਆਲਾ-੧੪੭੦੦੧, ਮੋ: ੯੪੧੭੩-੦੬੩੭੧*

ਕਰੋ ਤੋਂ ਤਨ ਦੀ ਸੇਵਾ ਅਤੇ ਵੰਡ ਛਕੋ ਦਾ ਸਿਧਾਂਤ ਧਨ ਦੀ ਸੇਵਾ ਦਾ ਲਖਾਇਕ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਗੁਰੂ ਦੇ ਸ਼ਬਦ ਦੀ ਸੇਵਾ ਦਾ ਸਿਧਾਂਤ ਦ੍ਰਿੜ੍ਹ ਕਰਵਾਇਆ ਹੈ। ਇਸ ਨਿਬੰਧ ਰਾਹੀਂ ਅਸੀਂ ਇਹ ਸਪੱਸ਼ਟ ਕਰਨ ਦੀ ਕੋਸ਼ਿਸ਼ ਕਰਨੀ ਹੈ ਕਿ ਸੇਵਾ ਰਾਹੀਂ ਮਨੁੱਖ ਕਿਵੇਂ ਹਉਮੈਂ ਤੋਂ ਨਵਿਰਤੀ ਪ੍ਰਾਪਤ ਕਰ ਸਕਦਾ ਹੈ। ਸੋ ਹਉਮੈਂ ਨੂੰ ਕਾਬੂ ਕਰਨ ਲਈ ਮਨ ਦੀ ਸੇਵਾ ਦਾ ਸਭ ਤੋਂ ਵੱਧ ਮਹੱਤਵਪੂਰਨ ਰੋਲ ਹੈ।

ਜੇਕਰ ਗਹੁ ਨਾਲ ਵਿਚਾਰੀਏ ਤਾਂ ਸਾਨੂੰ ਆਪਣੇ ਆਪ ਵਿਚ ਹੀ ਇਹ ਮਹਿਸੂਸ ਹੁੰਦਾ ਹੈ ਕਿ ਜੇ ਅਸੀਂ ਮਨ ਦੀ ਸੇਵਾ ਭਾਵ ਗੁਰ-ਮੰਤਰ ਦੀ ਕਮਾਈ ਨਹੀਂ ਕਰਦੇ ਤਾਂ ਸਾਡੀ ਕੀਤੀ ਤਨ ਤੇ ਧਨ ਦੀ ਸੇਵਾ ਹਉਮੈਂ ਤੋਂ ਛੁਟਕਾਰੇ ਦੀ ਬਜਾਇ ਹਉਮੈਂ ਦੇ ਬੰਧਨ ਬਣ ਖਲੋਂਦੀ ਹੈ।

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਤਨ, ਮਨ, ਧਨ ਨਾਲ ਕੀਤੀ ਸੇਵਾ ਹੀ ਮਨੁੱਖ ਨੂੰ ਹਉਮੈਂ ਰਹਿਤ ਕਰਦੀ ਹੈ। ਇਸ ਸੇਵਾ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਇਹ ਕਰਨੀ ਇਸ ਸੰਸਾਰ ਵਿਚ ਰਹਿ ਕੇ ਹੈ ਤੇ ਇਸ ਦਾ ਭਾਵ ਸਾਨੂੰ ਦਰਗਾਹ ਵਿਚ ਵੀ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥* *(ਪੰਨਾ ੨੬)*

ਸੇਵਾ ਤਾਂ ਹੀ ਹੋ ਸਕਦੀ ਹੈ ਜੇ ਮਨੁੱਖ ਖਾਲਕ ਨੂੰ ਪ੍ਰੇਮ ਕਰਦਾ ਹੈ। ਜੇਕਰ ਮਨੁੱਖ ਦਾ ਖਾਲਕ ਪ੍ਰਤੀ ਪ੍ਰੇਮ ਨਹੀਂ ਤਾਂ ਖਲਕਤ ਦੀ ਸੇਵਾ ਨਹੀਂ ਕੀਤੀ ਜਾ ਸਕਦੀ। ਖਲਕਤ ਦੀ ਸੇਵਾ ਤਾਂ ਹੀ ਹੋ ਸਕਦੀ ਹੈ ਜੇ ਮਨੁੱਖ ਖਾਲਕ ਨੂੰ ਖਲਕਤ ਵਿਚ ਰਮਿਆ ਹੋਇਆ ਪੂਰਨ ਅਨੁਭਵ ਕਰ ਲਵੇ। ਇਹ ਅਨੁਭਵ ਪੈਦਾ ਕਰਨ ਲਈ ਜ਼ਰੂਰੀ ਹੈ ਕਿ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਜਾਵੇ। ਗੁਰੂ ਦੇ ਸ਼ਬਦ ਦੀ ਵਿਚਾਰ ਮਨ ਕਰ ਕੇ ਕਰਨੀ ਹੈ। ਇਹ ਮਨ ਵੱਲੋਂ ਕੀਤੀ ਜਾਣ ਵਾਲੀ ਸੇਵਾ ਹੈ। ਜਦੋਂ ਮਨ ਸੇਵਾ ਵਿਚ ਲੱਗਾ ਹੋਵੇ ਉਸ ਵੇਲੇ ਨਾ ਤਾਂ ਹਉਮੈਂ ਆਵੇਗੀ ਤੇ ਨਾਂ ਹੀ ਹਉਮੈਂ ਕਰ ਕੇ ਪੈਦਾ ਹੋਣ ਵਾਲੇ ਵਿਕਾਰ ਹੀ ਸਤਾਉਣਗੇ:

*-ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥(ਪੰਨਾ ੧੩੫੦)*
*-ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥* *(ਪੰਨਾ ੧੩੮੧)*

ਹਉਮੈਂ ਤੋਂ ਛੁਟਕਾਰੇ ਲਈ ਜੀਵ ਨੂੰ ਉਸ ਪ੍ਰਭੂ ਦੇ ਭਾਣੇ, ਹੁਕਮ, ਰਜ਼ਾ ਭਾਵ ਪ੍ਰਭੂ-ਇੱਛਾ ਵਿਚ ਵਿਚਰਨਾ ਪਵੇਗਾ ਤਾਂ ਹੀ ਉਹ 'ਸਚਿਆਰ' ਪਦ ਦੀ ਪ੍ਰਾਪਤੀ ਕਰ ਸਕੇਗਾ। ਇਹ ਅਵਸਥਾ ਤਾਂ ਕੇਵਲ ਪ੍ਰਭੂ ਦੀ ਮਿਹਰ ਦਾ ਸਦਕਾ ਹੀ ਪ੍ਰਾਪਤ ਹੋ

ਸਕਦੀ ਹੈ। ਇਸ ਲਈ ਜੀਵ ਨੂੰ ਨਿਰੰਤਰ ਸੇਵਾ ਵਿਚ ਰਹਿਣ ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਤਨ, ਮਨ ਅਤੇ ਧਨ ਨਾਲ ਸੇਵਾ ਕਰਨ ਵਾਲਿਆਂ ਦਾ ਸਮੁੱਚਾ ਜੀਵਨ, ਪੰਜ ਤੱਤਾਂ ਦਾ ਬਣਿਆ ਇਹ ਸਰੀਰ ਅਤੇ ਦਸਾਂ ਨਹੁੰਆਂ ਨਾਲ ਕੀਤੀ ਸੱਚੀ-ਸੁੱਚੀ ਕਿਰਤ ਸਭ ਸਫਲ ਹੋ ਜਾਂਦੇ ਹਨ:

*ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥*
*ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥* *(ਪੰਨਾ ੫੧੮)*

ਇਸ ਦੇ ਉਲਟ ਜੋ ਜੀਵ ਤਨ, ਮਨ ਅਤੇ ਧਨ ਨਾਲ ਖਾਲਕ ਦੀ ਖਲਕਤ ਦੀ ਸੇਵਾ ਨਹੀਂ ਕਰਦੇ ਉਨ੍ਹਾਂ ਪ੍ਰਥਾਇ ਵੀ ਕਿਹਾ ਗਿਆ ਹੈ:

*ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।* *(ਵਾਰ ੨੭:੧੦)*

ਸੇਵਾ ਤੋਂ ਬਿਨਾਂ ਜਿੱਥੇ ਹੱਥਾਂ ਤੇ ਪੈਰਾਂ ਨੂੰ ਧ੍ਰਿਗ ਭਾਵ ਲਾਹਨਤ ਪਾਈ ਗਈ ਹੈ ਉੱਥੇ ਇਸ ਦਾ ਇਹ ਵੀ ਭਾਵ ਹੈ ਕਿ ਗੁਰੂ-ਸ਼ਬਦ ਦੀ ਸੇਵਾ ਤੋਂ ਬਿਨਾਂ ਇਹ ਜਨਮ ਵੀ ਧ੍ਰਿਕਾਰ ਹੈ ਅਤੇ ਇਸ ਸੰਸਾਰ 'ਤੇ ਆਉਣਾ ਜਾਂ ਨਾ ਆਉਣਾ ਇੱਕੋ ਜਿਹਾ ਹੈ।

ਜੇਕਰ ਸੇਵਾ ਕਰਦਿਆਂ ਮਨ ਵਿਚ ਪ੍ਰਭੂ ਦਾ ਨਿਰੰਜਨ ਸਰੂਪ ਖਿਆਲ ਕੀਤਾ ਜਾਵੇ ਤਾਂ ਐਸੀ ਸੇਵਾ ਜੀਵ ਨੂੰ ਵੀ 'ਮਾਇਆ ਵਿਚ ਉਦਾਸ' ਰਹਿਣਾ ਸਿਖਾ ਦਿੰਦੀ ਹੈ ਅਤੇ ਵਿਕਾਰਾਂ ਦੀ ਮੈਲ ਲਾਹ ਕੇ ਮਨ ਨੂੰ ਨਿਰਮਲ ਕਰ ਦਿੰਦੀ ਹੈ। ਭਾਈ ਗੁਰਦਾਸ ਜੀ ਅਨੁਸਾਰ:

*ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,*
*ਮਾਇਆ ਮੈ ਉਦਾਸ, ਕਲਿਮਲ ਨਿਰਮਲ ਹੈ॥੨੯੫॥* *(ਕਬਿੱਤ ਸਵੱਯੇ)*

ਜੇਕਰ ਸੇਵਾ ਨੂੰ ਤਿਆਗ ਦਿੱਤਾ ਜਾਵੇ ਤਾਂ ਨਾ ਤੇ ਗੁਰੂ ਦਾ ਦਿੱਤਾ ਗਿਆਨ ਹਿਰਦੇ ਵਿਚ ਵੱਸਦਾ ਹੈ, ਨਾ ਹੀ ਧਿਆਨ ਗੁਰੂ ਦੇ ਸ਼ਬਦ ਵਿਚ ਟਿਕਦਾ ਹੈ, ਬਲਕਿ ਜੀਵ ਦੁਬਿਧਾ ਵਿਚ ਫਸ ਜਾਂਦਾ ਹੈ ਅਤੇ ਇਹ ਦੁਬਿਧਾ ਮਨੁੱਖ ਨੂੰ ਗੁਰੂ ਦੇ ਸ਼ਬਦ ਦੀ ਸੇਵਾ ਕਰਨ ਵਾਲਿਆਂ ਦੀ ਸੰਗਤਿ ਵਿਚ ਨਹੀਂ ਆਉਣ ਦਿੰਦੀ, ਜਿਸ ਦੇ ਪ੍ਰਭਾਵ ਕਰ ਕੇ ਮਨੁੱਖ ਤਨ ਤੇ ਧਨ ਦੀ ਸੇਵਾ ਤੋਂ ਵੀ ਵਿਰਵਾ ਹੀ ਰਹਿ ਜਾਂਦਾ ਹੈ। ਉਹ ਹਉਮੈਂ ਦਾ ਸ਼ਿਕਾਰ ਹੋ ਕੇ ਹੀ ਐਸੇ ਵਿਕਾਰ ਕਰਦਾ ਹੈ। ਸੇਵਾ ਤੋਂ ਬਿਨਾਂ ਉਸ ਨੂੰ ਗੁਰਮੁਖ ਦੀ ਪਦਵੀ ਕਿਸੇ ਹੀਲੇ ਵੀ ਪ੍ਰਾਪਤ ਨਹੀਂ ਹੋ ਸਕਦੀ:

*ਸੇਵਾ ਗੁਰ ਗਿਆਨ ਧਿਆਨ ਤਜੈ, ਭਜੈ ਦੁਬਿਧਾ ਕਉ,*
*ਸੰਗਤਿ ਮੈ ਗੁਰਮੁਖਿ ਪਦਵੀ ਨ ਪਾਵਈ॥੪੧੨॥* *(ਕਬਿੱਤ ਸਵੱਯੇ)*

ਅਜਿਹੇ ਜੀਵਾਂ ਬਾਰੇ ਹੀ ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥*
*ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥* (ਪੰਨਾ ੧੩੭੪)

ਗੁਰੂ ਸਾਹਿਬਾਨ ਨੇ ਗੁਰੂ ਦੀ ਸੇਵਾ ਨੂੰ ਹੀ ਸਾਰੇ ਤਪਾਂ ਤੋਂ ਸ੍ਰੇਸ਼ਠ ਤਪ ਦੱਸਿਆ ਹੈ। ਇਹ ਐਸਾ ਤਪ ਹੈ, ਜਿਸ ਨੂੰ ਕਰਨ ਨਾਲ ਮਨ ਵਿਚ ਉਸ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ ਅਤੇ ਜਨਮਾਂ-ਜਨਮਾਂ ਦੇ ਲੱਗੇ ਹੋਏ ਰੋਗ ਅਤੇ ਮਨ ਨੂੰ ਚਿੰਬੜੀ ਹੋਈ ਮੈਲ ਉਤਰ ਜਾਂਦੀ ਹੈ। ਇਸ 'ਤਪ' ਦੀ ਇਹ ਵਡਿਆਈ ਹੈ ਕਿ ਇਹ ਜੀਵ ਨੂੰ ਸਚਿਆਰ ਪਦ ਦੀ ਪ੍ਰਾਪਤੀ ਕਰਵਾ ਦਿੰਦਾ ਹੈ। ਇਤਿਹਾਸ ਇਸ ਗੱਲ ਦਾ ਗੁਆਹ ਹੈ ਕਿ ਇਸੇ 'ਤਪ' ਨੇ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ ਸੀ। ਬਾਬਾ ਅਮਰਦਾਸ ਜੀ ਤਪ ਕਰਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਹੋ ਗਏ। ਭਾਈ ਜੇਠਾ ਜੀ ਸੇਵਾ ਕਰ ਕੇ ਸ੍ਰੀ ਗੁਰੂ ਰਾਮਦਾਸ ਜੀ ਹੋ ਕੇ ਗੁਰਤਾਗੱਦੀ 'ਤੇ ਬਿਰਾਜਮਾਨ ਹੋਏ। ਐਸੇ ਅਨੇਕਾਂ ਉਦਾਹਰਨ ਸਾਡੇ ਇਤਿਹਾਸ ਵਿਚ ਮੌਜੂਦ ਹਨ। ਫੁਰਮਾਨ ਹੈ:

*ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥*
*ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥*
*ਦਰਿ ਸਾਚੈ ਦੀਸੈ ਸਚਿਆਰੁ॥* (ਪੰਨਾ ੪੨੩)

ਗੁਰਬਾਣੀ ਵਿਚ ਕਿਹਾ ਗਿਆ ਹੈ ਕਿ ਇਨ੍ਹਾਂ ਸਚਿਆਰ-ਜਨਾਂ ਨੇ ਜੋ 'ਤਪ' ਕੀਤਾ ਹੈ, ਉਸ 'ਤਪ' ਦੇ ਪ੍ਰਭਾਵ ਦਾ ਸਦਕਾ ਹੀ ਸਾਰੀ ਲੋਕਾਈ ਇਨ੍ਹਾਂ ਦੀ ਸੇਵਾ ਵਿਚ ਆ ਹਾਜ਼ਰ ਹੋਈ ਹੈ ਅਤੇ ਇਨ੍ਹਾਂ ਦੀ ਸੇਵਾ ਕਰਕੇ ਮਨ ਵਿਚ ਵਿਗਾਸ ਪੈਦਾ ਹੋ ਰਿਹਾ ਹੈ। ਹੁਣ ਸਮੁੱਚਾ ਸੰਸਾਰ ਉਨ੍ਹਾਂ ਦੀ ਤਨ, ਮਨ ਅਤੇ ਧਨ ਕਰ ਕੇ ਸੇਵਾ ਕਰਨ ਵਿਚ ਨਿਰੰਤਰ ਲੱਗਾ ਹੋਇਆ ਹੈ:

*ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥*
*ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥* (ਪੰਨਾ ੫੧੮)

ਗੁਰਬਾਣੀ ਵਿਚ ਨਾਲ-ਨਾਲ ਸੇਵਕ ਨੂੰ ਇਹ ਵੀ ਤਾਕੀਦ ਕੀਤੀ ਗਈ ਹੈ ਕਿ ਉਸ ਦੀ ਕੀਤੀ ਸੇਵਾ ਤਾਂ ਹੀ ਸਫਲ ਹੈ ਜਿਸ ਸੇਵਾ 'ਤੇ ਉਸ ਦੇ ਸਤਿਗੁਰੂ ਦਾ ਮਨ ਮੰਨ ਜਾਵੇ। ਸਤਿਗੁਰੂ ਦਾ ਮਨ ਜੇਕਰ ਉਸ ਦੀ ਸੇਵਾ 'ਤੇ ਮੰਨ ਜਾਂਦਾ ਹੈ ਤਾਂ ਉਸ ਦੇ ਹਉਮੈਂ ਦੇ ਬੰਧਨ ਸਦਾ ਲਈ ਟੁੱਟ ਜਾਂਦੇ ਹਨ:

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥* (ਪੰਨਾ ੩੧੪)

ਇਸੇ ਕਰਕੇ ਕਿਹਾ ਗਿਆ ਹੈ ਕਿ ਗੁਰੂ-ਸਾਧ ਦੀ ਸੇਵਾ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ:

*ਸਾਧ ਸੇਵਾ ਵਡਭਾਗੀ ਪਾਈਐ॥* (ਪੰਨਾ ੨੮੩)

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਜਿਨ੍ਹਾਂ ਨੂੰ ਸੇਵਾ (ਤਨ, ਮਨ ਤੇ ਧਨ) ਦੀ ਪ੍ਰਾਪਤੀ ਜੋ ਜਾਂਦੀ ਹੈ ਉਨ੍ਹਾਂ ਨੂੰ ਫਿਰ ਕੋਈ ਦੁਖ ਨਹੀਂ ਵਿਆਪਦਾ। ਇਹ ਦੁਖ ਆਤਮਿਕ ਵੀ ਹੈ ਤੇ ਸਰੀਰਕ ਵੀ। ਗੁਰੂ ਦੇ ਸ਼ਬਦ ਦੀ ਕਮਾਈ ਸਾਰੇ ਦੁਖਾਂ ਦਾ ਦਾਰੂ ਹੈ:

*ਸਰਬ ਰੋਗ ਕਾ ਅਉਖਦੁ ਨਾਮੁ॥* *(ਪੰਨਾ ੨੭੪)*

ਕਈ ਵਾਰ ਤਨ ਤੇ ਮਨ ਦੀ ਸੇਵਾ ਨਾਲ ਸਰੀਰਕ ਰੋਗਾਂ ਤੋਂ ਤਾਂ ਛੁਟਕਾਰਾ ਹੋ ਜਾਂਦਾ ਹੈ, ਪਰ ਮਨ ਦੇ ਰੋਗ ਮਨ ਨਾਲ ਸੇਵਾ ਕਰਨ 'ਤੇ ਹੀ ਦੂਰ ਹੁੰਦੇ ਹਨ। ਗੁਰੂ ਦੀ ਦੱਸੀ ਵਿਧੀ ਅਨੁਸਾਰ ਸੇਵਾ ਕਰਨ 'ਤੇ ਮਨ ਦੀ ਅਗਿਆਨਤਾ ਕਾਰਨ ਪੈਦਾ ਹੋਈ ਤ੍ਰਿਸ਼ਨਾ ਅਤੇ ਕੀਤੇ ਹੋਏ ਅਨੇਕਾਂ ਪਾਪਾਂ ਦੇ ਪ੍ਰਭਾਵ ਕੱਟੇ ਜਾਂਦੇ ਹਨ। ਗੁਰੂ ਦੇ ਸ਼ਬਦ ਨੂੰ ਅਮਲ ਵਿਚ ਲਿਆਉਣ ਨਾਲ ਮਨ ਦਾ ਮੂਰਖਪੁਣਾ ਤੇ ਅਮੋੜਪਨ ਨਾਸ਼ ਹੋ ਜਾਂਦੇ ਹਨ। ਪ੍ਰਭੂ ਦੀ ਰਜ਼ਾ ਪਿਆਰੀ ਲੱਗਣ ਲੱਗ ਪੈਂਦੀ ਹੈ। ਕਰੋੜਾਂ ਪਾਪ ਲਹਿ ਜਾਂਦੇ ਹਨ ਅਤੇ ਇਹ ਕੀਮਤੀ ਮਨੁੱਖੀ ਜਨਮ ਸਫ਼ਲ ਹੋ ਜਾਂਦਾ ਹੈ, ਕਿਉਂਕਿ ਗੁਰੂ ਦੀ ਕੀਤੀ ਹੋਈ ਸੇਵਾ ਦੀ ਬਰਕਤ ਨਾਲ ਮਨ ਪਵਿੱਤਰ ਹੋ ਕੇ ਅਡੋਲ ਸ਼ਬਦ ਦੀ ਕਮਾਈ ਰੂਪੀ ਵਡਮੁੱਲੀ ਸੇਵਾ ਵਿਚ ਜੁੜਿਆ ਰਹਿੰਦਾ ਹੈ। ਮਨ ਦੀ ਕੀਤੀ ਸੇਵਾ ਦੇ ਪ੍ਰਭਾਵ ਕਰਕੇ ਹੀ ਮਨੁੱਖ ਵਿਚ ਸਰਬੱਤ ਦੇ ਭਲੇ ਅਤੇ ਸਾਂਝੀਵਾਲਤਾ ਦਾ ਭਾਵ ਪੈਦਾ ਹੁੰਦਾ ਹੈ:

*ਮਿਟੀ ਤਿਆਸ ਅਗਿਆਨ ਅੰਧੇਰੇ॥*
*ਸਾਧ ਸੇਵਾ ਅਘ ਕਟੇ ਘਨੇਰੇ॥੧॥*
*ਸੂਖ ਸਹਜ ਆਨੰਦੁ ਘਨਾ॥*
*ਗੁਰ ਸੇਵਾ ਤੇ ਭਏ ਮਨ ਨਿਰਮਲ*
*ਹਰਿ ਹਰਿ ਹਰਿ ਹਰਿ ਨਾਮੁ ਸੁਨਾ॥* *(ਪੰਨਾ ੩੮੭)*

ਸੇਵਾ ਕਰਨ ਵਾਲੇ 'ਤੇ ਇਹ ਵੀ ਸ਼ਰਤ ਰੱਖੀ ਗਈ ਹੈ ਕਿ ਉਹ ਸੇਵਾ ਕਰਦਿਆਂ ਆਪਣੇ ਆਪ ਨੂੰ ਕਾਮਨਾਵਾਂ ਭਾਵ ਇੱਛਾਵਾਂ ਤੋਂ ਮੁਕਤ ਰੱਖੇ। ਜੇਕਰ ਉਹ ਪ੍ਰਭੂ-ਪ੍ਰਾਪਤੀ ਲਈ ਸੇਵਾ ਕਰ ਰਿਹਾ ਹੈ ਤਾਂ ਉਸ ਦੀ ਸੇਵਾ ਨਿਸ਼ਕਪਟ ਸੇਵਾ ਹੈ:

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* *(ਪੰਨਾ ੨੮੬)*

ਮਨੁੱਖ ਦਾ ਇਹ ਸੁਭਾਅ ਹੈ ਕਿ ਉਹ ਸੇਵਾ ਕਰਦਿਆਂ ਇਹ ਸੋਚ ਲੈਂਦਾ ਹੈ ਕਿ ਉਸ ਦੀ ਸੇਵਾ ਬਹੁਤ ਹੋ ਚੁੱਕੀ ਹੈ ਅਤੇ ਇਸ ਦੇ ਇਵਜ ਵਿਚ ਉਹ ਆਪਣੇ ਪ੍ਰਭੂ ਤੋਂ ਬਹੁਤ ਕੁਝ, ਜਿਵੇਂ ਪਦਾਰਥ, ਸੁਖ ਆਦਿ ਦੀ ਮੰਗ ਕਰ ਲੈਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਐਸੇ ਸੇਵਕ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਕੋਈ ਥਾਂ ਨਹੀਂ ਲੱਭਦੀ:

*ਸੇਵਾ ਥੋਰੀ ਮਾਗਨੁ ਬਹੁਤਾ॥*
*ਮਹਲੁ ਨ ਪਾਵੈ ਕਹਤੋ ਪਹੁਤਾ॥* *(ਪੰਨਾ ੭੩੮)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਅਸਲ ਅਰਥ ਵਿਚ ਜੋ ਸੇਵਕ ਹੈ, ਜਿਸ ਦੇ ਮਨ ਵਿਚ ਸੇਵਾ ਦਾ ਚਾਅ ਹੈ, ਉਹ ਤਾਂ ਸੰਸਾਰਿਕ ਪਦਾਰਥਾਂ ਅਤੇ ਰਿੱਧੀਆਂ-ਸਿੱਧੀਆਂ ਦੀ ਮੰਗ ਹੀ ਨਹੀਂ ਕਰਦਾ, ਬਲਕਿ ਉਹ ਤਾਂ ਪ੍ਰਭੂ ਪਾਸੋਂ ਉਨ੍ਹਾਂ ਦੀ ਸੇਵਾ ਦੀ ਮੰਗ ਕਰਦਾ ਹੈ ਜਿਨ੍ਹਾਂ ਨੂੰ ਪ੍ਰਭੂ ਨੇ ਆਪਣੀ ਸੇਵਾ ਵਿਚ ਲਗਾ ਲਿਆ ਹੋਇਆ ਹੈ, ਭਾਵ ਕਿ ਉਹ ਸਾਧ-ਸੰਗਤ ਦੀ ਸੇਵਾ ਘਾਲਣ ਦੀ ਦਾਤ ਮੰਗਦਾ ਹੈ। ਇਸ ਸੇਵਾ ਨਾਲ ਹੀ ਉਸ ਦਾ ਤਨ, ਮਨ ਤੇ ਧਨ ਪਵਿੱਤਰ ਹੋ ਜਾਂਦਾ ਹੈ। ਗੁਰੂ ਹੀ ਸਰਵ-ਸਮਰੱਥ ਹੈ ਜੋ ਸੇਵਕ ਨੂੰ ਇਹ ਸਾਰੀਆਂ ਸੇਵਾਵਾਂ ਪ੍ਰਦਾਨ ਕਰ ਕੇ, ਸੇਵਕ ਦੀਆਂ ਸਾਰੀਆਂ ਆਸ਼ਾਵਾਂ ਪੂਰੀਆਂ ਕਰ ਦਿੰਦਾ ਹੈ:

*ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ॥*
*ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ॥*
*ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ॥*
*ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ॥* *(ਪੰਨਾ ੪੩)*

ਅਜਿਹੀ ਸੇਵਾ ਸਦਾ ਸੁਖਾਂ ਦਾ ਕਾਰਨ ਬਣਦੀ ਹੈ, ਫਿਰ ਦੁਖਾਂ ਦਾ ਨਾਸ਼ ਹੋ ਜਾਂਦਾ ਹੈ; ਹਉਮੈਂ ਨਸ਼ਟ ਹੋ ਜਾਂਦੀ ਹੈ ਤੇ ਮਨ ਨਿਰਮਲ ਹੋ ਕੇ ਸਮਾਜ ਦੀ ਭਲਾਈ ਵਿਚ ਲੱਗਾ ਰਹਿੰਦਾ ਹੈ:

*ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ॥* *(ਪੰਨਾ ੧੨੫)*

ਮਨੁੱਖ ਇਸ ਸੇਵਾ ਦੇ ਜ਼ਰੀਏ ਹੀ ਨਿਸ਼ਕਪਟ, ਨਿਸ਼ਕਾਮ, ਨਿਮਰ ਤੇ ਮੁਕਤ ਹੋ ਜਾਂਦਾ ਹੈ। ਉਸ ਦਾ ਹਿਰਦਾ ਸ਼ੁੱਧ, ਮਨ ਇਕਾਗਰ ਜੋ ਜਾਂਦਾ ਹੈ। ਉਸ ਦਾ ਚਿੱਤ ਪ੍ਰਭੂ-ਚਰਨਾਂ ਵਿਚ ਜੁੜ ਜਾਂਦਾ ਹੈ ਅਤੇ ਉਹ "ਵਿਚਹੁ ਆਪੁ ਗਵਾਏ" ਦੇ ਮਹਾਂਵਾਕ ਅਨੁਸਾਰ ਜੀਵਨ-ਮੁਕਤ ਹੋ ਜਾਂਦਾ ਹੈ। ਉਸ ਦੀ ਸੇਵਾ ਸਫਲ ਹੋ ਜਾਂਦੀ ਹੈ। ਇਹ ਸਾਰੇ ਫਲ ਕਿਸੇ ਮਨੁੱਖ ਦੀ ਸੇਵਾ ਕਰਨ ਕਰ ਕੇ ਪ੍ਰਾਪਤ ਨਹੀਂ ਹੁੰਦੇ ਬਲਕਿ ਜਦੋਂ ਸਾਰੀ ਮਨੁੱਖਤਾ ਵਿਚ ਇਕ ਜੋਤਿ ਨੂੰ ਅਨੁਭਵ ਕੀਤਾ ਜਾਵੇ ਅਤੇ ਗੁਰੂ ਦੀ ਮਤਿ ਅਤੇ ਸਾਧੂ ਦੀ ਸੰਗਤਿ ਨੂੰ ਹਿਰਦੇ ਵਿਚ ਵਸਾਇਆ ਜਾਵੇ, ਉਸ ਵੇਲੇ ਪ੍ਰਾਪਤ ਹੁੰਦੇ ਹਨ:

*ਦੂਜੀ ਸੇਵਾ ਜੀਵਨੁ ਬਿਰਥਾ॥ ਕਛੂ ਨ ਹੋਈ ਹੈ ਪੂਰਨ ਅਰਥਾ॥*
*ਮਾਣਸ ਸੇਵਾ ਖਰੀ ਦੁਹੇਲੀ॥ ਸਾਧ ਕੀ ਸੇਵਾ ਸਦਾ ਸੁਹੇਲੀ॥* *(ਪੰਨਾ ੧੧੯੨)*

ਸੱਚੇ ਗੁਰੂ ਤੋਂ ਬਿਨਾਂ ਨਾ ਤਾਂ ਸੇਵਾ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਭਗਤੀ ਵਿਚ ਮਨ ਟਿਕਦਾ ਹੈ ਅਤੇ ਨਾ ਹੀ ਆਤਮ-ਨਿਰੀਖਣ ਕੀਤਾ ਜਾ ਸਕਦਾ ਹੈ। ਇਸ ਸਾਰੀ ਸੇਵਾ ਦਾ ਸੋਮਾ ਗੁਰੂ ਆਪ ਹੈ, ਜੋ ਉੱਦਮ ਬਖ਼ਸ਼ ਕੇ ਜੀਵ ਤੋਂ ਇਹ ਸੇਵਾ ਕਰਵਾਉਂਦਾ ਹੈ:

*ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥*
*ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥* *(ਪੰਨਾ ੧੦੧੩)*

ਗੁਰੂ ਵਿਚ ਹੀ ਸਮਰੱਥਾ ਹੈ ਕਿ ਉਹ ਜੀਵ ਨੂੰ ਆਪਣੇ ਸ਼ਬਦ ਦੀ ਸੇਵਾ ਪ੍ਰਦਾਨ

ਕਰ ਕੇ, ਮਨ ਤੇ ਤਨ ਦੋਹਾਂ ਨੂੰ ਠਾਰ ਦਿੰਦਾ ਹੈ ਤੇ ਧਨ ਨੂੰ ਪ੍ਰਵਾਨ ਕਰ ਲੈਂਦਾ ਹੈ। ਗੁਰੂ ਸਾਹਿਬ ਵੱਲੋਂ ਦੱਸੀ ਹੋਈ ਸੇਵਾ ਕਰਨੀ ਤਾਂ ਬੜੀ ਔਖੀ ਅਤੇ ਕਠਿਨ ਹੈ, ਪਰ ਇਹ ਸਾਰੇ ਸੁਖਾਂ ਦਾ ਸਾਰ ਹੈ। ਇਹ ਉਸ ਦੀ ਰਹਿਮਤ ਦਾ ਸਦਕਾ ਪ੍ਰਾਪਤ ਹੁੰਦੀ ਹੈ। ਇਹ ਸੇਵਾ ਹੀ ਹੈ ਜੋ ਭਵਸਾਗਰ ਤੋਂ ਪਾਰ ਉਤਰਨ ਵਿਚ ਸਹਾਈ ਹੈ, ਕਿਉਂਕਿ ਇਹ ਹਉਮੈਂ ਦੀ ਵਿਨਾਸ਼ਕ ਹੈ। ਜਿੱਥੇ ਗੁਰੂ ਦਾ ਦਿੱਤਾ ਨਾਮ ਹੈ ਉੱਥੋਂ ਹਉਮੈਂ ਆਪਣੇ ਆਪ ਹੀ ਕੂਚ ਕਰ ਜਾਂਦੀ ਹੈ ਭਾਵ ਟਿਕ ਨਹੀਂ ਸਕਦੀ। ਇਹ ਸੇਵਾ ਹੀ ਮਨ ਇਕਾਗਰ ਕਰਨ ਵਾਲੀ ਅਤੇ ਬਿਬੇਕ ਬੁੱਧੀ ਤੇ ਸ੍ਰੇਸ਼ਠ ਵਿਚਾਰਾਂ ਦੀ ਦਾਤੀ ਹੈ। ਇਸ ਸੇਵਾ ਦੇ ਮਾਧਿਅਮ ਦੁਆਰਾ ਹੀ ਹਰੀ ਦੀ ਪ੍ਰਾਪਤੀ ਹੁੰਦੀ ਹੈ ਤੇ ਜਨਮ-ਜਨਮਾਂਤਰਾਂ ਦੇ ਵਿਛੋੜੇ ਦੇ ਦੁਖ ਦੂਰ ਹੋ ਜਾਂਦੇ ਹਨ ਅਤੇ ਜੀਵ ਨਿੱਜ ਘਰ ਵਿਚ ਸਮਾ ਜਾਂਦਾ ਹੈ ਭਾਵ "ਹਉਮੈ ਜਾਈ ਤਾ ਕੰਤ ਸਮਾਈ" ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਗੁਰਵਾਕ ਹੈ:

*ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥*
*ਨਦਰਿ ਕਰੇ ਜਿਸੁ ਆਪਣੀ ਤਿਸੁ ਲਾਇ ਹੇਤ ਪਿਆਰੁ॥*
*ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥*
*ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ॥*
*ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ॥ (ਪੰਨਾ ੧੪੨੨)*

ਇਸੇ ਕਰ ਕੇ ਗੁਰੂ ਸਾਹਿਬ ਪਿਆਰ ਨਾਲ ਸਮਝਾਉਂਦੇ ਹਨ:

*ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ॥*
*ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ॥*
*(ਪੰਨਾ ੪੯੦)*

ਉਪਰੋਕਤ ਵਿਚਾਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਜੇਕਰ ਤਨ ਤੇ ਧਨ ਨਾਲ ਸੇਵਾ ਕਰ ਕੇ ਅਸੀਂ ਆਪਣੇ ਸਮਾਜ ਅਤੇ ਆਪਣੇ ਚਾਰ-ਚੁਫੇਰੇ ਨੂੰ ਸਵਾਰਦੇ ਹਾਂ ਉੱਥੇ ਨਾਲ-ਨਾਲ ਮਨ ਰਾਹੀਂ ਸ਼ਬਦ ਦੀ ਕਮਾਈ ਕਰਕੇ ਸਾਨੂੰ ਆਪਣੇ ਅੰਦਰੂਨੀ ਆਪੇ ਨੂੰ ਵੀ ਸਵਾਰਨਾ ਚਾਹੀਦਾ ਹੈ ਤਾਂ ਕਿ ਅਸੀਂ ਹਉਮੈਂ-ਰਹਿਤ ਹੋ ਕੇ, ਪ੍ਰਭੂ ਨਾਲ ਇਕਮਿਕ ਹੋ ਆਪਣਾ ਜੀਵਨ ਸਫਲ ਕਰ ਸਕੀਏ। ਅਜਿਹਾ ਕੀਤਿਆਂ ਹੀ ਸਾਡੀਆਂ ਕੀਤੀਆਂ ਸਾਰੀਆਂ ਸੇਵਾਵਾਂ ਪ੍ਰਵਾਨ ਹਨ, ਸਫਲ ਹਨ। ■

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਸ੍ਰੀ ਅਕਾਲ ਤਖਤ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ੧ ਤੋਂ ੩੦ ਦਸੰਬਰ, ੨੦੧੩ ਤਕ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੨੯੩੧ ਅਤੇ ੦੧ ਤੋਂ ੩੦ ਜਨਵਰੀ, ੨੦੧੪ ਤਕ ੬੮੪੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

# ਮਨੁੱਖੀ ਜੀਵਨ ਅਤੇ ਉਦੇਸ਼ : ਗੁਰਮਤਿ ਪਰਿਪੇਖ

*-ਸ. ਦਲਜੀਤ ਸਿੰਘ**

ਜੀਵ ਇਸ ਧਰਤੀ 'ਤੇ ਪਰਮਾਤਮਾ ਦੀ ਸਿਰਮੌਰ ਘਾੜਤ ਅਤੇ ਚੇਤਨ ਗਵਾਹੀ ਬਣ ਕੇ ਸਥਾਪਿਤ ਹੋਇਆ ਹੈ। ਇਸ ਕਰ ਕੇ ਪਰਮਾਤਮਾ ਨੇ ਇਸ ਦੀ ਝੋਲੀ ਵਿਚ ਬਹੁਤ ਸਾਰੀਆਂ ਸੁਗਾਤਾਂ ਪਾ ਦਿੱਤੀਆਂ ਹਨ ਜਿਨ੍ਹਾਂ ਨਾਲ ਧਰਤੀ 'ਤੇ ਜੀਵਨ ਨਿਰਬਾਹ ਕੀਤਾ ਜਾ ਸਕਦਾ ਹੈ। ਸਮੇਂ ਦੀ ਚਾਲ ਦੇ ਨਾਲ-ਨਾਲ ਜ਼ਰੂਰਤਾਂ ਸਿਰ ਚੁੱਕਦੀਆਂ ਹਨ। ਸਮੇਂ ਤੋਂ ਪਹਿਲਾਂ ਪ੍ਰਾਪਤੀ ਦੀ ਲਾਲਸਾ ਮਨੁੱਖ ਨੂੰ ਖੁਆਰ ਵੀ ਕਰਦੀ ਹੈ ਅਤੇ ਅਕ੍ਰਾਮਕ ਬਣਾ ਕੇ ਸਤਿ ਵੱਲੋਂ ਮੁਨਕਰ ਹੋਣ ਵੱਲ ਤੋਰਦੀ ਹੈ। ਮਨੁੱਖ ਅਗਿਆਨਤਾਵੱਸ ਪ੍ਰਭੂ ਨਾਲੋਂ ਦੂਰੀ ਬਣਾਈ ਜਾਂਦਾ ਹੈ। ਗੁਰੂ ਸਾਹਿਬ ਸ਼ਬਦ ਦੇ ਮਾਧਿਅਮ ਰਾਹੀਂ ਮਨੁੱਖ ਨੂੰ ਉਸ ਆਹਰ (ਮਾਨਸਿਕ ਉੱਦਮ) ਪ੍ਰਤੀ ਸੁਚੇਤ ਕਰਦੇ ਹਨ ਜਿਸ ਨਾਲ ਸੰਸਾਰ ਨੂੰ ਜਿੱਤਿਆ ਜਾ ਸਕਦਾ ਹੈ ਅਤੇ ਉਸ ਆਹਰ (ਵਿਅਰਥ ਮਾਨਸਿਕ ਫਿਕਰ) ਪ੍ਰਤੀ ਨਿਸ਼ਚਿੰਤ ਹੋਣ ਦੀ ਪ੍ਰੇਰਨਾ ਕਰਦੇ ਹਨ, ਜਿਸ ਦੀ ਜ਼ਿੰਮੇਵਾਰੀ ਨਿਭਾਉਣ ਲਈ ਉਹ ਨਿਰੰਕਾਰ ਆਪ ਰੁਝਿਆ ਹੋਇਆ ਹੈ। ਗੁਰਬਾਣੀ ਵਿਚ ਇਸ ਸੱਚ ਦੀ ਪੁਸ਼ਟੀ ਇਸ ਰੂਪ ਵਿਚ ਹੋਈ ਮਿਲਦੀ ਹੈ:

*ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ (ਪੰਨਾ ੧੦)*

ਇੱਥੇ ਉਸ ਵਿਅਰਥ ਮਾਨਸਿਕ ਉੱਦਮ ਤੋਂ ਪ੍ਰਹੇਜ਼ ਲਈ ਸੁਚੇਤ ਕੀਤਾ ਜਾ ਰਿਹਾ ਹੈ ਜਿਸ ਦੀ ਜ਼ਿੰਮੇਵਾਰੀ ਕਰਤਾਰ ਦੀ ਹੈ। ਮਨੁੱਖ ਧਰਤੀ 'ਤੇ ਕਰਨ ਕੀ ਆਇਆ ਹੈ? ਕੀ ਉਸ ਨੇ ਪਰਮਾਤਮਾ ਨਾਲ ਕੋਈ ਇਕਰਾਰ ਕੀਤਾ ਸੀ, ਜਿਸ ਦੀ ਪ੍ਰਾਪਤੀ ਲਈ ਉਸ ਨੇ ਮਨੁੱਖਾ ਜੂਨੀ ਪ੍ਰਾਪਤ ਕੀਤੀ? ਸਵਾਲ ਵਾਜ਼ਬ ਹੈ ਅਤੇ ਜਵਾਬ ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯੇ ਅਨੁਸਾਰ ਹੈ:

*ਅਸਨ ਬਸਨ ਸੰਗ ਲੀਨੇ ਅਉ ਬਚਨ ਕੀਨੇ,*
*ਜਨਮ ਲੈ ਸਾਧ ਸੰਗਿ ਸ੍ਰੀ ਗੁਰ ਅਰਾਧਿ ਹੈ॥*
*ਈਹਾਂ ਆਏ ਦਾਤਾ ਬਿਸਰਾਏ ਦਾਸੀ ਲਪਟਾਏ,*
*ਪੰਚ ਦੂਤ ਭੂਤ ਭ੍ਰਮ ਭ੍ਰਮਤ ਅਸਾਧਿ ਹੈ॥੪੯੮॥*

ਅਸਲ ਵਿਚ ਜੀਵ ਮੂਲ (ਪਰਮਾਤਮਾ) ਨਾਲੋ ਖੁੰਝ ਗਿਆ ਅਤੇ ਮੂਲ ਤੋਂ ਜੋ ਉਤਪਤੀ ਹੋਈ ਉਸ ਨਾਲ ਰੁਝ ਜਾਣ ਕਰ ਕੇ ਵਿਕਾਰਾਂ ਦੀ ਸੰਘਣੀ ਦਲਦਲ ਵਿਚ ਖੁਭ ਗਿਆ। ਆਪਣੀ ਸੁਭਾਵਿਕ ਬਿਰਤੀ ਕਰਕੇ ਸਥੂਲ ਨਾਲ ਸਾਂਝ ਗਹਿਰਾਉਂਦੀ ਗਈ ਅਤੇ ਉਸ ਦੇ ਤਾਤਵਿਕ ਗਿਆਨ ਨਾਲੋਂ ਪਰਦਾ ਵਧਦਾ ਗਿਆ। ਅਗਿਆਨਤਾ

*ਲੈਕਚਰਾਰ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: ੯੮੭੮੩-੭੧੩੪੫

ਦਾ ਇਹ ਮੰਜ਼ਰ ਹੈ ਕਿ ਮਨੁੱਖ ਸਭ ਕੁਝ ਦਾਤ ਨੂੰ ਸਮਝ ਬੈਠਾ, ਦਾਤੇ ਵੱਲੋਂ ਮੁਖ ਮੋੜ ਲਿਆ। ਆਪਣੀ ਇਸ ਅਗਿਆਨਤਾ ਕਰਕੇ ਉਮਰ-ਏ-ਦਰਾਜ਼ ਗੁਜ਼ਰਨ ਦੇ ਨਾਲ ਅਸ਼ਾਂਤੀ ਅਤੇ ਅਸਥਿਰਤਾ ਮਗਰੋਂ ਨਹੀਂ ਲੱਥੀ, ਜੋਕ ਵਾਂਗੂੰ ਚਿੰਬੜੀ ਰਹੀ, ਸਤਿ ਦਾ ਸਾਰਾ ਰਸ ਚੂਸਦੀ ਰਹੀ। ਜਿਨ੍ਹਾਂ ਇਸ ਜੋਕ ਨੂੰ ਲਾਹੁਣ ਦਾ ਯਤਨ ਕੀਤਾ ਉਨ੍ਹਾਂ ਦੀ ਸਦ ਪ੍ਰਭੂ ਨੇ ਸੁਣੀ। ਉਹ ਆਸ ਨਾਲ ਜੀਉਂਦੇ-ਜੀਉਂਦੇ ਇਸ ਬੇਰਹਿਮ ਤੋਂ ਸੁਚੇਤ ਵੀ ਰਹੇ ਅਤੇ ਇਸ ਨੂੰ ਖ਼ਬਰਦਾਰ ਵੀ ਕਰਦੇ ਰਹੇ।

ਕਿੰਨੀ ਹੈਰਾਨਗੀ ਵਾਲੀ ਗੱਲ ਹੈ ਕਿ ਪ੍ਰਭੂ ਨੇ ਮਨੁੱਖ ਨੂੰ ਸਿਰਮੌਰ ਪਦਵੀ ਨਾਲ ਨਿਵਾਜਿਆ। ਬਾਕੀ ਸਭ ਜੀਵ ਇਸ ਦੇ ਪਾਣੀਹਾਰ ਥਾਪ ਕੇ ਇਸ ਦੀ ਬਾਦਸ਼ਾਹਤ ਨੂੰ ਇਸ ਧਰਤੀ 'ਤੇ ਸਥਾਪਿਤ ਕੀਤਾ। ਜੀਵ ਆਪਣੀ ਸਿਰਮੌਰ ਨਿਯੁਕਤੀ ਦੇ ਗੁਮਾਨ ਵਿਚ ਇਸ ਕਦਰ ਖੁਭ ਗਿਆ ਕਿ ਭੇਜਣ ਵਾਲੇ ਦੀ ਯਾਦ ਹੀ ਨਹੀਂ ਰਹੀ। ਇੱਥੇ ਗੱਲ ਇਹ ਵੀ ਨਹੀਂ ਕਿ ਉਸ ਨੂੰ ਭੇਜਣ ਵਾਲੇ ਦੇ ਬਾਰੇ ਬਿੱਲਕੁਲ ਵੀ ਪਤਾ ਨਹੀਂ। ਅਸਲ ਵਿਚ ਉਸ ਦੇ ਅੰਦਰ ਇਸ ਦੀ ਚੇਤਨਾ ਮੌਜੂਦ ਹੈ। ਉਹ ਦੱਬੀ ਕਿੰਨੀ ਡੂੰਘੀ ਪਈ ਹੈ, ਬਸ, ਵੇਖਣਾ ਇਹੀ ਲਾਜ਼ਮੀ ਹੈ। ਇਕ ਨੂਰ ਤੋਂ ਸਾਰੀ ਸ੍ਰਿਸ਼ਟੀ ਉਪਜੀ ਹੈ, ਇਸ ਕਰ ਕੇ ਉਸ ਨੂਰ ਦਾ ਅੰਸ਼ ਇਸ ਵਿਚ ਜ਼ਰੂਰ ਮੌਜੂਦ ਹੋਵੇਗਾ। ਇਹ ਸੰਭਵ ਹੀ ਨਹੀਂ ਕਿ ਜਿਸ ਬੀਜ ਤੋਂ ਦਰਖਤ ਪੈਦਾ ਹੋਵੇ ਉਸ ਦਾ ਅੰਸ਼ ਉਸ ਦੇ ਵਿਚ ਨਾ ਪਿਆ ਹੋਵੇ। ਖੈਰ, ਕੁਦਰਤ ਦੀ ਇਸ ਅਸਚਰਜ ਬਾਤ ਨੂੰ ਸਮਝਾਉਣ ਲਈ, ਜੀਵਨ ਦੇ ਰਹੱਸ ਨਾਲ ਰੂ-ਬ-ਰੂ ਕਰਵਾਉਣ ਲਈ ਪ੍ਰਭੂ ਵੱਲੋਂ ਪੈਗਾਮ ਰੱਬੀ ਪੁਰਖਾਂ ਰਾਹੀਂ ਸਮੇਂ-ਸਮੇਂ ਭੇਜੇ ਜਾਂਦੇ ਰਹੇ ਹਨ। ਇਸ ਨਾਲ ਕੁਰਾਹੇ ਪਈ ਮਨੁੱਖਤਾ ਰੱਬ ਵੱਲ ਪਰਤੀ, ਆਪਣੇ ਮੂਲ ਪ੍ਰਤੀ ਜਾਗਰੂਕ ਹੋਈ। ਰੱਬੀ ਪੁਰਖਾਂ ਦਾ ਅਵਾਜ਼ਾ ਬੜੀ ਚੇਤਨਾ ਵਾਲਾ ਹੈ ਜਿਸ ਨੂੰ ਸੁਣ ਕੇ ਰੂਹ ਕੰਬਦੀ ਅਤੇ ਤ੍ਰਭਕ ਕੇ ਗ਼ਫਲਤ ਦੀ ਨੀਂਦਰੋਂ ਜਾਗਦੀ ਹੈ, ਜਿਵੇਂ ਬਾਬਾ ਫਰੀਦ ਜੀ ਦਾ ਇਹ ਬਚਨ ਚੇਤਨਾ ਬਖਸ਼ਦਾ ਹੈ:

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥*
*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥* *(ਪੰਨਾ ੧੩੭੯)*

ਪ੍ਰਭੂ-ਰੱਤੜਿਆਂ ਦੇ ਇਨ੍ਹਾਂ ਪਾਕ ਬਚਨਾਂ ਤੋਂ ਜ਼ਾਹਿਰ ਹੈ ਕਿ ਮਨੁੱਖ ਗ਼ਫਲਤ ਵਿਚ ਹੀ ਸਮਾਂ ਗੁਜ਼ਾਰ ਰਿਹਾ ਹੈ। ਅਸਲ ਵਿਚ ਜਿਸ ਉੱਦਮ ਵਿਚ ਇਹ ਰੁਝਾ ਪਿਆ ਹੈ ਉਹ ਇਸ ਦੇ ਕਿਸੇ ਕੰਮ ਨਹੀਂ। ਜਿਸ ਕੰਮ ਬਾਬਤ ਮਨੁੱਖਾ ਦੇਹੀ ਮਿਲੀ ਹੈ ਉਹ ਕੁਝ ਹੋਰ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨਾਂ ਅਨੁਸਾਰ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *(ਪੰਨਾ ੧੨)*

ਇਹ ਤਾਂ ਸਪੱਸ਼ਟ ਹੋ ਗਿਆ ਕਿ ਮਨੁੱਖਾ ਸਰੀਰ ਪ੍ਰਭੂ-ਪ੍ਰਾਪਤੀ ਲਈ ਮਿਲਿਆ ਹੈ। ਕਰਨਾ ਕੀ ਪਵੇਗਾ ਜਿਸ ਨਾਲ ਮਿਲਾਪ ਯਕੀਨੀ ਬਣ ਜਾਵੇ ਅਤੇ ਆਪਣੀ ਵਾਰੀ

ਮਨੁੱਖ ਫਤਿਹ ਹਾਸਿਲ ਕਰ ਕੇ ਸੁਰਖਰੂ ਹੋ ਜਾਵੇ? ਸਭ ਤੋਂ ਪਹਿਲਾਂ ਲਾਜ਼ਮੀ ਹੈ ਕਿ ਮਨੁੱਖ ਦੋਪਾਸੜੀ ਪ੍ਰੀਤ ਤਿਆਗੇ, ਇੱਕੋ ਪਾਸੇ (ਪਰਮਾਤਮਾ ਵੱਲ) ਖੜ੍ਹਾ ਹੋਵੇ। ਗੁਰੂ ਸਾਹਿਬ ਨੇ ਮਨ ਨੂੰ ਸੰਬੋਧਨ ਕਰ ਕੇ ਪਹਿਲੀ ਸ਼ਰਤ ਪ੍ਰਤੀ ਸੁਚੇਤ ਕਰਦਿਆਂ ਕਿਹਾ ਹੈ:

*ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥* *(ਪੰਨਾ ੨੫੭)*

ਇਕ ਦਾ ਆਸਰਾ ਤੱਕ ਕੇ, ਉਸ ਦੀ ਉਸਤਤ ਵਿਚ ਜੁੜ ਕੇ ਆਪਣਾ ਮਨੋਰਥ ਸਾਧਿਆ ਜਾ ਸਕਦਾ ਹੈ। ਜੀਵਨ-ਪਦ-ਪ੍ਰਾਪਤੀ ਦੀ ਇਹ ਬੜੀ ਉੱਤਮ ਜੁਗਤੀ ਹੈ। ਸਮਝ ਕਿਉਂ ਨਹੀਂ ਪੈ ਰਹੀ? ਇਹ ਸਵਾਲ ਬੜਾ ਅਹਿਮ ਹੈ। ਮਨੁੱਖ ਅਤੇ ਪਰਮਾਤਮਾ ਦੇ ਵਿਚਕਾਰ 'ਮੈਂ', 'ਮੇਰੀ' ਦਾ ਬੜਾ ਵੱਡਾ ਬੰਨ੍ਹ ਹੈ। ਇਸ ਨੂੰ ਤੋੜੇ ਬਗੈਰ ਸਫਲਤਾ ਯਕੀਨੀ ਨਹੀਂ ਬਣਾਈ ਜਾ ਸਕਦੀ। ਮਨੁੱਖ ਆਪਣੀ ਹੋਂਦ ਪ੍ਰਤੀ ਜ਼ਿਆਦਾ ਭਰੋਸੇਮੰਦ ਬਣਨ ਕਰਕੇ ਹੀ ਠੇਡੇ ਖਾਂਦਾ ਹੈ। ਇਸ ਦੀ 'ਮੇਰੀ-ਮੇਰੀ' ਵਾਲੀ ਰੱਟ ਇਸ ਦੀ ਪਰਮਾਤਮਾ ਨਾਲੋਂ ਪਲ-ਪਲ ਵਿੱਥ ਪਾਈ ਜਾਂਦੀ ਹੈ, ਜਿਸ ਕਰਕੇ ਮਿਲਾਪ ਵਾਲਾ ਸੰਜੋਗ ਨਹੀਂ ਬਣ ਸਕਦਾ। ਗੁਰਬਾਣੀ ਇਸ ਗੱਲ ਦੀ ਸਾਖੀ ਭਰਦੀ ਹੈ ਕਿ ਇਹ 'ਮੈਂ-ਮੇਰੀ' ਵਾਲਾ ਬੰਨ੍ਹ ਟੁੱਟਣ ਦੀ ਦੇਰ ਹੈ, ਪਰਮਾਤਮਾ ਪ੍ਰਤੱਖ ਹੋ ਜਾਵੇਗਾ। ਭਗਤ ਕਬੀਰ ਜੀ ਇਸ ਦਾ ਯਕੀਨ ਦਿਵਾਉਂਦੇ ਹਨ:

*ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥*
*ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥ (ਪੰਨਾ ੧੧੬੦)*

ਮੈਂ, ਮੇਰੀ ਵਾਲੀ ਬੜੀ ਸੂਖਮ ਬਿਮਾਰੀ ਹੈ। ਸਥੂਲ ਰੂਪ ਵਿਚ ਨਜ਼ਰ ਨਹੀਂ ਆਉਂਦੀ, ਪਰ ਘੁਣ ਵਾਗੂੰ ਅੰਦਰੋਂ-ਅੰਦਰ ਖਤਮ ਕਰਦੀ ਜਾਂਦੀ ਹੈ। ਇਸ ਦਾ ਇਲਾਜ ਸਾਧ-ਸੰਗਤ ਵਿੱਚੋਂ ਪ੍ਰਾਪਤ ਹੋ ਸਕਦਾ ਹੈ, ਜੇਕਰ ਉਸ ਪਾਸੇ ਉੱਦਮ ਕੀਤਾ ਜਾਵੇ। ਭਾਈ ਗੁਰਦਾਸ ਜੀ ਅਨੁਸਾਰ ਸੱਚਾ ਗੁਰੂ ਅਰਥਾਤ ਪਰਮਾਤਮਾ ਤਾਂ ਮਨੁੱਖ ਨੂੰ ਗਲ ਨਾਲ ਲਾਉਣ ਲਈ ਤਿਆਰ ਹੈ, ਪਰ ਮਨੁੱਖ ਨੂੰ ਵੀ ਚਾਹੀਦਾ ਹੈ ਕਿ ਉਹ ਹਉਮੈਂ ਦੀ ਕੰਧ ਟੱਪ ਕੇ ਅਧਿਆਤਮਿਕ ਮੰਡਲ ਵਿਚ ਵਿਚਰਨਾ ਸਿੱਖੇ:

*ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,*
*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥* *(ਕਬਿੱਤ ਸਵੈਯੇ)*

ਇਹ ਪ੍ਰਤੱਖ ਹੋ ਗਿਆ ਹੈ ਕਿ ਸੱਚੇ ਗੁਰੂ ਤੋਂ ਬਗੈਰ ਰਸਤਾ ਨਹੀਂ ਲੱਭਣਾ ਅਤੇ ਰਸਤੇ ਪਏ ਬਿਨਾਂ ਮੰਜ਼ਿਲ 'ਤੇ ਪਹੁੰਚਿਆ ਨਹੀਂ ਜਾ ਸਕਦਾ। ਮਨੁੱਖ ਨਿਰੇ ਬੌਧਿਕ ਗਿਆਨ ਕਰਕੇ ਕਈ ਵਾਰੀ ਸਮੱਸਿਆਵਾਂ ਵਿਚ ਉਲਝ ਜਾਂਦਾ ਹੈ। ਉਸ ਦੀ ਤਾਰਕਿਕ ਬਿਰਤੀ ਪ੍ਰੇਮ ਦੀ ਰਮਜ਼ ਨੂੰ ਸਮਝਣ ਤੋਂ ਸੱਖਣੀ ਰਹਿ ਜਾਂਦੀ ਹੈ। ਅਕਲ ਆਪਣੇ ਆਪ ਵਿਚ ਬੜੀ ਵਡਮੁੱਲੀ ਹੈ ਪਰ ਪ੍ਰੇਮ ਤੋਂ ਸੱਖਣੀ ਅਕਲ ਪਰਮਾਤਮਾ ਵੱਲ ਰੁਚਿਤ ਨਹੀਂ ਹੋ ਸਕਦੀ। ਪ੍ਰੇਮ ਪੂਰਨ ਸਮਰਪਨ ਦੀ ਜਗਿਆਸਾ ਪੈਦਾ ਕਰ ਕੇ ਅੱਗੇ ਦਾ ਰਸਤਾ ਦਿਖਾਉਂਦਾ ਹੈ ਤੇ ਅਕਲ ਮਾਪ-ਤੋਲ ਵਿਚ ਉਲਝਾ ਕੇ ਬੰਧਨ ਪੈਦਾ ਕਰਦੀ

ਹੈ। ਯਕੀਨਨ ਇਸ ਕਰਕੇ ਹੀ ਦਸਵੇਂ ਪਾਤਸ਼ਾਹ ਜੀ ਨੇ ਇਹ ਬਾਤ ਕਹੀ:

*ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

*(ਤ੍ਵ ਪ੍ਰਸਾਦਿ ਸਵੱਯੇ)*

ਪ੍ਰੇਮ ਆਤਮਾ ਦੀ ਧੁਰ ਅੰਦਰਲੀ ਸਦ ਹੈ। ਇਸ ਤਕ ਪਹੁੰਚ ਬਣਾਉਣ ਲਈ ਸੰਪੂਰਨ ਸਮਰਪਨ ਦੀ ਲੋੜ ਹੁੰਦੀ ਹੈ। ਗੱਲੀਂ-ਬਾਤੀਂ ਜਾਂ ਉਪਰਲੇ ਤਲ 'ਤੇ ਇਜ਼ਹਾਰ ਕੋਈ ਅਰਥ ਨਹੀਂ ਰੱਖਦਾ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਮਨੁੱਖ ਦੀ ਮੰਜ਼ਿਲ ਸਤ ਹੈ; ਰਸਤਾ ਸਹਿਜ; ਰਾਹਦਾਰੀ ਨਾਮ ਤੇ ਦ੍ਰਿੜ੍ਹਤਾ ਪ੍ਰੇਮ, ਜਿਸ ਕਰਕੇ ਸਫਲਤਾ ਯਕੀਨੀ ਬਣ ਜਾਣੀ ਹੈ। ਇਹ ਲਫ਼ਜ਼ੀ ਇਕ ਸਤਰ ਭਾਵੇਂ ਬੜਾ ਵੱਡਾ ਅਰਥ ਰੱਖਦੀ ਹੈ ਅਤੇ ਸੌਖੀ ਪ੍ਰਤੀਤ ਹੁੰਦੀ ਹੈ, ਪਰ ਇਸ 'ਤੇ ਚਲ ਕੇ ਮੰਜ਼ਿਲ ਸਰ ਕਰਨੀ ਬੜੀ ਬਿਖਮ ਕਾਰ ਹੈ। ਇਸ ਨੂੰ ਯਕੀਨੀ ਬਣਾਉਣ ਲਈ ਸੱਚੇ ਗੁਰੂ ਦੀ ਅਹਿਮ ਜ਼ਰੂਰਤ ਹੈ ਤੇ ਸੱਚੀ ਭਾਲ ਤੋਂ ਬਿਨਾਂ ਸੱਚਾ ਗੁਰੂ ਮਿਲਣਾ ਸੰਭਵ ਨਹੀਂ। ਦਸ ਗੁਰੂ ਸਾਹਿਬਾਨ ਨੇ ਆਪਣੀ ਰੂਹਾਨੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਟਿਕਾ ਕੇ, ਮਨੁੱਖਤਾ ਨੂੰ ਇਸ ਦੇ ਲੜ੍ਹ ਲਾ ਕੇ ਉਸ ਨੂੰ ਇਸ ਭਾਲ ਤੋਂ ਬਚਾ ਲਿਆ ਹੈ। ਜੀਵ ਦੀ ਜੀਵਨ-ਜੁਗਤੀ ਪ੍ਰਤੱਖ ਰੂਪ ਵਿਚ ਸਾਕਾਰ ਰੂਪ ਧਾਰਨ ਕਰ ਸਕਦੀ ਹੈ ਜੇਕਰ ਇਸ ਪ੍ਰਤੀ ਨਿਸ਼ਚਾ ਕਰੇ। ਕਦਮ-ਬਾ-ਕਦਮ ਮੰਜ਼ਿਲ ਵੱਲ ਸਫਰ-ਪੈਂਡਾ ਘਟਾਉਂਦਾ ਹੈ ਅਤੇ ਹੌਂਸਲਾ ਵਧਾਉਂਦਾ ਹੈ। ਗੁਰਮਤਿ ਮਾਰਗ ਮਨੁੱਖ ਨੂੰ ਆਪਣੇ ਮੂਲ ਵੱਲ ਤੁਰਨ ਦੀ ਚੇਤਨਤਾ ਨਾਲ ਭਰਦਾ ਹੀ ਨਹੀਂ, ਬਲਕਿ ਪਹੁੰਚਣ ਤਕ ਉਤਸ਼ਾਹਿਤ ਵੀ ਕਰਦਾ ਹੈ। ਮਨੁੱਖ ਅੰਦਰ 'ਮੈਂ', 'ਮੇਰੀ' ਕਰਕੇ ਬਣੀ 'ਹਉਮੈਂ' ਦੀ ਵਲਗਣ ਗੁਰ-ਸ਼ਬਦ ਦੀ ਤਾਬ ਨਾਲ ਢਹਿ-ਢੇਰੀ ਹੋ ਕੇ ਆਪਣਾ ਵਜੂਦ ਗੁਆ ਲੈਂਦੀ ਹੈ। ■

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਸੁਰਜੀਤ ਸਿੰਘ ਫ਼ਿਰੋਜ਼ਪੁਰੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸੰਗਤਸਰ (ਸ਼ਹੀਦ ਬਾਬਾ ਦੀਪ ਸਿੰਘ ਜੀ), ਪਿੰਡ ਮਾਦੀ ਕੇ, ਤਹਿ; ਗੁਰੂ ਹਰਸਹਾਏ, ਹਲਕਾ ਜਲਾਲਾਬਾਦ ਵਿਖੇ ੨੬ ਜਨਵਰੀ, ੨੦੧੪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਲਕਾ ਮੈਂਬਰ ਸ. ਦਰਸ਼ਨ ਸਿੰਘ ਦੇ ਸਹਿਯੋਗ ਨਾਲ ਗੁਰਮਤਿ ਸਮਾਗਮ ਕੀਤਾ ਗਿਆ ਅਤੇ ੨੭ ਜਨਵਰੀ, ੨੦੧੪ ਨੂੰ ਤਖਤ ਸ੍ਰੀ ਦਮਦਮਾ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ ਜਿਸ ਵਿਚ ਕੁੱਲ ੪੭ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ■

*ਜਨਵਰੀ, ੨੦੧੪ ਦਾ ਬਾਕੀ*

# ਸਿੱਖ ਧਰਮ ਵਿਚ ਸੁਤੰਤਰਤਾ ਦਾ ਸੰਕਲਪ

*-ਸ. ਅਜੀਤਪਾਲ ਸਿੰਘ**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜਹਾਂਗੀਰ ਵੱਲੋਂ ਉਨ੍ਹਾਂ ਦੀ ਇਨਕਲਾਬੀ ਲਹਿਰ ਕਾਰਨ ਜਦੋਂ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ ਗਿਆ ਸੀ ਤਾਂ ਜਹਾਂਗੀਰ ਨੂੰ ਉਨ੍ਹਾਂ ਦੀ ਲੋਕਪ੍ਰਿਅਤਾ ਦਾ ਅਹਿਸਾਸ ਹੋਇਆ। ਅਕਤੂਬਰ, ੧੬੧੯ ਈ: ਨੂੰ ਰਾਜਪੂਤਾਨਾ, ਪਹਾੜੀ ਰਾਜਿਆਂ ਅਤੇ ਜ਼ਿਮੀਂਦਾਰਾਂ ਦੀ ਰਿਹਾਈ ਲਈ ਵੀ ਗੁਰੂ ਜੀ ਵੱਲੋਂ ਜਹਾਂਗੀਰ ਬਾਦਸ਼ਾਹ ਨੂੰ ਰਾਜ਼ੀ ਕਰ ਲਿਆ ਗਿਆ। ਇਸ ਤਰ੍ਹਾਂ ਰਿਹਾਅ ਹੋਏ ਰਾਜਿਆਂ ਤੇ ਸਿੱਖ ਸੰਗਤਾਂ ਨੇ ਗੁਰੂ ਜੀ ਨੂੰ 'ਬੰਦੀ ਛੋੜ' ਲਕਬ ਦੇ ਕੇ ਉਨ੍ਹਾਂ ਦਾ ਸਤਿਕਾਰ ਕੀਤਾ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਗੱਦੀ ਮਿਲੀ ਤਾਂ ਰਾਮਰਾਇ ਨੇ ਬਾਦਸ਼ਾਹ ਔਰੰਗਜ਼ੇਬ 'ਤੇ ਦਬਾਅ ਪਾ ਕੇ ਗੁਰੂ ਜੀ ਨੂੰ ਦਿੱਲੀ ਬੁਲਾਉਣ ਲਈ ਲਿਖਵਾ ਦਿੱਤਾ। ਜਦੋਂ ਰਾਜਾ ਜੈ ਸਿੰਘ ਨੇ ਔਰੰਗਜ਼ੇਬ ਦਾ ਸੁਨੇਹਾ ਗੁਰੂ ਸਾਹਿਬ ਨੂੰ ਦਿੱਤਾ ਤਾਂ ਉਨ੍ਹਾਂ ਕਿਹਾ ਕਿ "ਅਸੀਂ ਔਰੰਗੇ ਨੂੰ ਦੇਖਣਾ-ਦਿਖਾਉਣਾ ਨਹੀਂ। ਬਾਕੀ ਜੋ ਕੁਝ ਉਸ ਨੇ ਭੇਜਿਆ ਹੈ ਏਸ ਦਾ ਲੰਗਰ ਲਾ ਛੱਡੋ, ਜੋ ਆਵੇ ਛਕ ਜਾਵੇ।" ਇਹ ਵਿਚਾਰ ਕਿਸੇ ਦੀ ਅਧੀਨਤਾ ਨਾ ਕਬੂਲਣ ਦੀ ਗਵਾਹੀ ਭਰਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਪੈਰੋਕਾਰਾਂ (ਗੁਰਮੁਖਾਂ) ਨੂੰ ਇਹ ਹੁਕਮ ਕਰ ਰੱਖੇ ਸਨ ਕਿ ਉਹ ਸਿਰਫ ਗੁਰੂ ਦੇ ਤੀਰਾਂ ਦੇ ਨਿਸ਼ਾਨ ਵਿਖਾਉਣ ਵਾਲਿਆਂ ਦਾ ਹੀ ਹੁਕਮ ਮੰਨਣ। ਸਿੱਖਾਂ ਵਿਚ ਰਾਜਸੀ ਸੁਤੰਤਰਤਾ ਦੀ ਸਪਿਰਟ ਪੈਦਾ ਕੀਤੀ ਗਈ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਆਪਣੀਆਂ ਜਾਨਾਂ ਨਿਛਾਵਰ ਕਰਨ ਲਈ ਉਮਡ ਪਏ। ਮਈ, ੧੬੭੫ ਵਿਚ ਕਸ਼ਮੀਰੀ ਬ੍ਰਾਹਮਣ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ ਧਰਮ ਦੀ ਰੱਖਿਆ ਲਈ ਗੁਰੂ ਜੀ ਕੋਲ ਆਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਬਚਨ ਕੀਤਾ ਕਿ ਮੁਗ਼ਲ ਹਾਕਮਾਂ ਨੂੰ ਆਪਣੀਆਂ ਵਧੀਕੀਆਂ 'ਤੇ ਸ਼ਰਮਸਾਰ ਕਰਨ ਅਤੇ ਸਮਾਜ ਨੂੰ ਗੂੜ੍ਹੀ ਨੀਂਦ ਤੋਂ ਉਠਾਉਣ ਵਾਸਤੇ ਇਕ ਕੁਰਬਾਨੀ ਦੀ ਲੋੜ ਹੈ ਤੇ ਕਿਹਾ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" ਇਸ ਨੇ ਮਾਨਵ ਜਾਤੀ ਦੇ ਇਤਿਹਾਸ ਵਿਚ ਇਕ ਨਵੀਂ ਸੇਧ ਕਾਇਮ ਕਰ ਦਿੱਤੀ। ਧਰਮ ਤੇ ਜ਼ਮੀਰ ਦੀ ਸੁਤੰਤਰਤਾ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਸਿੱਖਾਂ ਸਮੇਤ ਸ਼ਹਾਦਤ ਦੇ ਦਿੱਤੀ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਤ-ਸਿਪਾਹੀ ਅਤੇ ਮਨੁੱਖੀ ਸੁਤੰਤਰਤਾ ਦੇ

*ਪੰਥ ਰਤਨ ਜਥੇ:ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ, ਬਹਾਦਰਗੜ੍ਹ (ਪਟਿਆਲਾ), ਮੋ. ੯੮੭੮੬-੦੪੫੧੮

ਪੈਰੋਕਾਰ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਦੇ ਧਾਰਮਿਕ, ਸੈਨਿਕ ਅਤੇ ਰਾਜਨੀਤਿਕ ਮਾਹੌਲ ਵਿਚ ਇਕ ਅਸਚਰਜਤਾ ਭਰੀ ਕ੍ਰਾਂਤੀ ਲਿਆਂਦੀ।ਉਨ੍ਹਾਂ ਦੇ ਸਾਜੇ ਹੋਏ ਪੰਥ ਦਾ ਮੂਲ ਆਧਾਰ ਨਿਆਂ, ਸੁਤੰਤਰਤਾ, ਬਰਾਬਰਤਾ ਅਤੇ ਸਾਂਝੀਵਾਲਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਨਾ ਕਰ ਕੇ ਹਥਿਆਰਬੰਦ ਸੰਘਰਸ਼ ਲਈ ਇਕ ਨਵਾਂ ਮੁਹਾਂਦਰਾ ਤਿਆਰ ਕੀਤਾ ਅਤੇ ਜ਼ਾਲਮ ਰਾਜ ਵਿਰੁੱਧ ੧੪ ਜੰਗਾਂ ਲੜੀਆਂ। ਗੁਰੂ ਜੀ ਨੇ ਧਰਮ ਯੁੱਧ ਦਾ ਸੰਕਲਪ ਪੇਸ਼ ਕੀਤਾ ਤੇ ਜ਼ੁਲਮ ਅਤੇ ਜ਼ਬਰ ਦੀਆਂ ਸ਼ਕਤੀਆਂ ਦੇ ਵਿਰੁੱਧ ਧਰਮ ਨੂੰ ਸਮਾਜ ਦਾ ਪ੍ਰੇਰਕ ਬਣਾ ਕੇ ਸੁਤੰਤਰਤਾ ਲਈ ਜੰਗ ਲੜਨ ਲਈ ਸੰਗਠਿਤ ਕੀਤਾ। ਆਮ ਲੋਕਾਂ ਦੇ ਹਿਤਾਂ ਅਤੇ ਸੁਤੰਤਰਤਾ ਲਈ ਉਹ ਕੁਰਬਾਨੀਆਂ ਦੇ ਪ੍ਰਤੀਕ ਸਨ। ਗੁਰੂ ਜੀ ਵੱਲੋਂ ਮਨੁੱਖੀ ਜੀਵਨ ਵਿਚ ਚੰਗੇ ਕੰਮ ਕਰਦਿਆਂ ਮਨੁੱਖਤਾ ਦੀ ਭਲਾਈ ਲਈ ਜੂਝ ਕੇ ਮਰਨ ਦਾ ਉਪਦੇਸ਼ ਦਿੱਤਾ ਗਿਆ ਹੈ। ਇਹੀ ਖਾਲਸਾ ਰਾਜ ਦੀ ਆਧਾਰਸ਼ਿਲਾ ਸੀ, ਜਿਸ ਨੇ ਸੁਤੰਤਰ ਸਿੱਖ ਰਾਜ ਦੀ ਨੀਂਹ ਰੱਖੀ।

ਉਨ੍ਹਾਂ ਨੇ ਅਨਿਆਇ ਅਤੇ ਅੱਤਿਆਚਾਰ ਵਿਰੁੱਧ ਜੇਹਾਦ ਖੜ੍ਹਾ ਕੀਤਾ ਤੇ ਕਿਹਾ, "ਮੇਰੀ ਕਿਰਪਾਨ ਦੁਸ਼ਟਾਂ ਦਾ ਸੰਘਾਰ ਕਰਨ ਲਈ ਹੈ, ਦੈਂਤਾਂ ਦਾ ਨਾਸ਼ ਕਰਨ ਲਈ ਹੈ। ਇਹ ਅਕਾਲ ਪੁਰਖ ਦੇ ਸਿਰਜੇ ਹੋਏ ਜੀਵਾਂ ਦੀ ਰੱਖਿਆ ਕਰਨ ਵਾਸਤੇ ਹੈ।" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੁਤੰਤਰ ਸਮਾਜ ਲਈ ਮਾਨਵ-ਏਕਤਾ ਦੇ ਸਮਰਥਕ ਸਨ। ਉਨ੍ਹਾਂ ਦੇ ਖਾਲਸਾ ਪੰਥ ਵਿਚ ਹਰੇਕ ਜਾਤ ਅਤੇ ਧਰਮ ਦਾ ਵਿਅਕਤੀ ਸ਼ਾਮਲ ਹੋਣ ਲਈ ਤਿਆਰ ਸੀ। ਉਨ੍ਹਾਂ ਦਾ ਉਪਦੇਸ਼ ਸੀ "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥"

ਗੁਰੂ ਜੀ ਦਾ ਵਿਰੋਧ ਕੇਵਲ ਜੁਲਮ ਤੇ ਜ਼ਾਲਮ ਨਾਲ ਸੀ, ਕਿਸੇ ਖਾਸ ਫਿਰਕੇ ਨਾਲ ਨਹੀਂ। ਉਹ ਸਿਰਫ਼ ਮਨੁੱਖੀ ਸੁਤੰਤਰਤਾ ਦਾ ਘਾਣ ਕਰ ਰਹੇ ਜ਼ਾਲਮ ਰਾਜਿਆਂ ਦੇ ਵਿਰੁੱਧ ਸੰਘਰਸ਼ ਕਰ ਰਹੇ ਸਨ। ਸਵੈ-ਰੱਖਿਆ ਲਈ ਲੜੀਆਂ ਗਈਆਂ ਉਨ੍ਹਾਂ ਦੀਆਂ ਲੜਾਈਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੀ ਪੂਰਤੀ ਸਨ। 'ਬਚਿਤ੍ਰ ਨਾਟਕ' ਵਿਚ ਉਨ੍ਹਾਂ ਨੇ ਆਪਣੇ ਜੀਵਨ ਦੇ ਇਸ ਆਦਰਸ਼ ਸੰਬੰਧੀ ਇਉਂ ਲਿਖਿਆ ਹੈ:

*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥੪੩॥*

ਮਨੁੱਖੀ ਏਕਤਾ ਲਈ ਉਨ੍ਹਾਂ ਨੇ ਧਰਮ ਨਿਰਪੇਖਵਾਦ ਦੀ ਪੁਰਜ਼ੋਰ ਹਮਾਇਤ ਕੀਤੀ। ਉਹ ਸਮਝਦੇ ਸਨ ਕਿ ਪ੍ਰਭੂ ਨੇ ਮਨੁੱਖ ਵਿਚ ਕੋਈ ਵਿਤਕਰਾ ਨਹੀਂ ਰੱਖਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੱਖ-ਵੱਖ ਨੀਵੀਆਂ ਸਮਝੀਆਂ ਜਾਂਦੀਆਂ ਜਾਤੀਆਂ ਵਿੱਚੋਂ ਪੰਜ ਪਿਆਰੇ ਸਥਾਪਿਤ ਕਰ ਕੇ ਧਰਮ ਨਿਰਪੇਖਵਾਦ ਦੀ ਮਿਸਾਲ ਕਾਇਮ

ਕੀਤੀ। ਮਨੁੱਖੀ ਸੁਤੰਤਰਤਾ ਲਈ ਧਰਮ ਨਿਰਪੇਖਤਾ ਜ਼ਰੂਰੀ ਤੱਤ ਹੈ। ਉਹ ਸੁਤੰਤਰਤਾ ਲਈ ਲੋੜ ਪੈਣ 'ਤੇ ਸ਼ਕਤੀ ਦੀ ਵਰਤੋਂ ਦੇ ਹੱਕ ਵਿਚ ਵੀ ਸਨ, ਪਰ ਇਹ ਕੇਵਲ ਅੰਤਮ ਹਥਿਆਰ ਸੀ।ਉਨ੍ਹਾਂ ਨੇ ਆਪਣੇ ਬੱਚੇ ਅਤੇ ਮਾਤਾ-ਪਿਤਾ ਨੂੰ ਵੀ ਦੇਸ਼ ਦੀ ਸੁਤੰਤਰਤਾ ਦੀ ਰਾਹ ਵਿਚ ਵਾਰ ਦੇਣ ਤੋਂ ਪ੍ਰਹੇਜ਼ ਨਹੀਂ ਕੀਤਾ। ਕਾਜ਼ੀ ਨੂਰ ਮੁਹੰਮਦ ਨੇ ਸਿੰਘਾਂ ਦਾ ਹੌਂਸਲਾ ਦੇਖ ਕੇ ਉਨ੍ਹਾਂ ਨੂੰ ਜੰਗਲ ਦੇ ਸ਼ੇਰ ਦਾ ਖ਼ਿਤਾਬ ਦਿੱਤਾ।

ਗੁਰੂ ਜੀ ਦਾ ਵਿਸ਼ਵਾਸ ਸੀ ਕਿ ਧਰਮ ਅਤੇ ਰਾਜਨੀਤੀ ਇਕ ਦੂਜੇ ਦੇ ਪੂਰਕ ਹਨ। ਧਰਮ ਅਤੇ ਰਾਜਨੀਤੀ ਦਾ ਇੱਕੋ ਹੀ ਉਦੇਸ਼ ਮਨੁੱਖ-ਮਾਤਰ ਦੀ ਸੇਵਾ, ਸੁਤੰਤਰਤਾ, ਏਕਤਾ ਅਤੇ ਮਨੁੱਖੀ ਕਦਰਾਂ-ਕੀਮਤਾਂ ਦੀ ਰਾਖੀ ਕਰਨਾ ਹੈ। ਉਨ੍ਹਾਂ ਨੂੰ ਭਾਰਤ ਵਾਸੀਆਂ ਨੂੰ ਹਰ ਤਰ੍ਹਾਂ ਦੀ ਗ਼ੁਲਾਮੀ ਤੋਂ ਸੁਤੰਤਰ ਕਰਵਾਉਣ ਵਾਲਾ ਮੁਕਤੀ-ਦਾਤਾ ਵੀ ਆਖਿਆ ਜਾ ਸਕਦਾ ਹੈ।ਡਾਕਟਰ ਗੋਕਲ ਚੰਦ ਨਾਰੰਗ ਦਾ ਕਥਨ ਹੈ ਕਿ ਗੁਰੂ ਜੀ ਦਾ ਉਦੇਸ਼ ਹਿੰਦੂਆਂ ਦੀਆਂ ਮਰੀਆਂ ਹੋਈਆਂ ਹੱਡੀਆਂ ਵਿਚ ਨਵੀਂ ਜਾਨ ਪਾ ਕੇ ਉਨ੍ਹਾਂ ਨੂੰ ਜਗਾਉਣਾ ਸੀ ਤਾਂ ਜੋ ਉਹ ਆਪਣੀ ਗੁਆਚੀ ਸੁਤੰਤਰਤਾ ਨੂੰ ਮੁੜ ਪ੍ਰਾਪਤ ਕਰਨ ਦੇ ਯੋਗ ਹੋ ਸਕਣ। ਭਾਈ ਰਤਨ ਸਿੰਘ (ਭੰਗੂ) ਅਨੁਸਾਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੁਤੰਤਰਤਾ, ਲੋਕਰਾਜ, ਧਰਮ ਨਿਰਪੇਖਵਾਦ ਅਤੇ ਮਾਨਵ ਏਕਤਾ ਵਰਗੇ ਆਦਰਸ਼ਾਂ ਦਾ ਮਾਰਗ-ਦਰਸ਼ਨ ਕੀਤਾ।ਧਰਮ ਨਿਰਪੱਖਤਾ, ਸਾਂਝੀਵਾਲਤਾ ਤੇ ਭ੍ਰਾਤ੍ਰੀਅਤਾ ਦਾ ਸੰਦੇਸ਼ ਸੁਤੰਤਰਤਾ ਲਈ ਜ਼ਰੂਰੀ ਸੀ। ਗੁਰੂ ਜੀ ਨੇ ਸੁਤੰਤਰਤਾ ਲਈ ਹਥਿਆਰਬੰਦ ਘੋਲ ਨੂੰ ਇਕ ਨਵਾਂ ਮੁਹਾਂਦਰਾ ਪ੍ਰਦਾਨ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰ ਕੇ ਸਿੱਖ ਰਾਜ ਦੀ ਸੁਤੰਤਰਤਾ ਦਾ ਐਲਾਨ ਕੀਤਾ। ਪਹਿਲੇ ਗੁਰੂ ਸਾਹਿਬਾਨ ਨੇ ਜਿਸ ਵਿਅਕਤੀ ਨੂੰ ਗੁਰਮੁਖ ਦਾ ਨਾਂ ਦੇ ਕੇ ਸਿਰਜਿਆ ਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗੁਰਮੁਖ ਨੂੰ ਖਾਲਸੇ ਦੇ ਰੂਪ ਵਿਚ ਵਿਕਸਿਤ ਕਰ ਕੇ ਉਸ ਨੂੰ ਰਾਜ-ਸੱਤਾ-ਸੌਂਪਣ ਦਾ ਐਲਾਨ ਕੀਤਾ। ਹਰ ਕਿਸਮ ਦੇ ਅੰਤਮ ਫ਼ੈਸਲੇ ਦਾ ਅਧਿਕਾਰ ਖਾਲਸੇ ਨੂੰ ਸੌਂਪਣਾ ਅਤੇ ਆਪਣੇ ਆਪ ਨੂੰ ਖਾਲਸੇ ਦੇ ਅੱਗੇ ਸਮਰਪਿਤ ਕਰ ਦੇਣਾ ਲੋਕਤੰਤਰ ਦਾ ਮੁੱਢ ਬੰਨ ਦਿੱਤਾ। ਖਾਲਸੇ ਨੂੰ ਉਨ੍ਹਾਂ ਨੇ ਸੰਤ-ਸਿਪਾਹੀ ਦੇ ਰੂਪ ਵਿਚਰਦੇ ਹੋਏ ਨਿਮਾਣੇ-ਨਿਤਾਣੇ ਤੇ ਡਿੱਗਿਆਂ-ਢੱਠਿਆਂ ਲਈ ਆਪਣਾ ਸੀਸ ਵਾਰਨ ਤੋਂ ਪ੍ਰਹੇਜ਼ ਨਾ ਕਰ ਕੇ ਜ਼ੁਲਮ ਅਤੇ ਅੱਤਿਆਚਾਰ ਵਿਰੁੱਧ ਸਦਾ ਡਟੇ ਰਹਿਣ ਦਾ ਉਪਦੇਸ਼ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਦੁਸ਼ਟਾਂ ਨੂੰ ਖ਼ਤਮ ਕਰਨ ਦਾ ਮਿਸ਼ਨ ਸੌਂਪਿਆ। ਸੁਤੰਤਰਤਾ ਦੀ ਪ੍ਰਾਪਤੀ ਲਈ ਸੰਘਰਸ਼ ਭਾਵੇਂ ਹਥਿਆਰਬੰਦ ਹੋਵੇ ਜਾਂ ਸ਼ਾਂਤਮਈ, ਇਸ ਨੂੰ ਕਦੇ ਵੀ ਦ੍ਰਿੜ੍ਹਤਾ ਅਤੇ ਤਿਆਗ-ਭਾਵਨਾ ਤੋਂ ਬਿਨਾਂ ਨਹੀਂ ਚਲਾਇਆ ਜਾ ਸਕਦਾ। ਖਾਲਸਾ ਸਾਜਨਾ ਵਿਚ ਵੱਖ-ਵੱਖ ਫਿਰਕਿਆਂ ਅਤੇ ਖੇਤਰਾਂ ਨੂੰ ਨੁਮਾਇੰਦਗੀ ਦੇਣਾ ਗੁਰੂ ਸਾਹਿਬ ਦੇ ਸਮਾਨਤਾ ਤੇ ਸੁਤੰਤਰਤਾ ਦੇ ਸੰਕਲਪ ਨੂੰ ਹੋਰ ਪ੍ਰਚੰਡ ਕਰਦਾ ਹੈ। ਸਮੁੱਚਾ ਸਿੱਖ ਸਮਾਜ ਹੀ ਆਪਣੀ ਸੁਤੰਤਰਤਾ ਅਤੇ ਅੰਦਰੂਨੀ ਬਰਾਬਰਤਾ ਨੂੰ ਬਣਾਈ ਰੱਖਣ ਲਈ ਬਹੁਤ ਸੁਚੇਤ ਸੀ। ਖਾਲਸਾ ਹਰ ਥਾਂ 'ਤੇ

ਸਮਾਜਿਕ ਬੁਰਾਈਆਂ ਦੇ ਖ਼ਿਲਾਫ਼ ਲੜਦਾ ਅਤੇ ਗਰੀਬ ਲੋਕਾਂ ਨੂੰ ਸਭ ਕਿਸਮ ਦੀ ਗ਼ੁਲਾਮੀ ਤੋੜਨ ਲਈ ਖੜ੍ਹਾ ਕਰਦਾ। ਖਾਲਸਾ ਜ਼ਾਲਮ ਰਾਜ ਅਤੇ ਬਦੀ ਨੂੰ ਖ਼ਤਮ ਕਰਨ ਲਈ ਵਚਨਬੱਧ ਰਿਹਾ। ਖਾਲਸੇ ਦਾ ਸੰਕਲਪ ਸ਼ਹੀਦੀ ਅਤੇ ਸੁਤੰਤਰਤਾ 'ਤੇ ਆਧਾਰਿਤ ਹੈ। ਖਾਲਸਾ ਸਮਾਜਿਕ ਕਦਰਾਂ-ਕੀਮਤਾਂ ਨੂੰ ਉੱਚਿਆਂ ਰੱਖਦਾ ਹੋਇਆ ਕ੍ਰਾਂਤੀਕਾਰੀ ਸ਼ਕਤੀ ਬਣਿਆ।ਕਵੀ ਸੈਨਾਪਤਿ ਨੇ ਵੀ ਖਾਲਸੇ ਦੀ ਤੁਲਨਾ ਸੁਤੰਤਰ ਵਿਅਕਤੀ ਨਾਲ ਕੀਤੀ ਹੈ। ਜਦੋਂ ਖਾਲਸੇ ਦੀ ਸਾਜਨਾ ਉਪਰੰਤ ਦਿੱਲੀ ਦੇ ਕਈ ਸਿੱਖ ਅੰਮ੍ਰਿਤ ਛਕ ਕੇ ਦਿੱਲੀ ਵਾਪਸ ਗਏ ਤਾਂ ਦਿੱਲੀ ਦੇ ਕੱਟੜਵਾਦੀਆਂ ਨੇ ਉਨ੍ਹਾਂ ਦਾ ਬਾਈਕਾਟ ਕਰ ਦਿੱਤਾ ਤੇ ਦਿੱਲੀ ਦੇ ਹਾਕਮਾਂ ਨੂੰ ਭੜਕਾਉਣਾ ਸ਼ੁਰੂ ਕੀਤਾ।

ਇਸ ਸਾਰੇ ਵਿਸਥਾਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੀ ਗੁਰੂ ਪਰੰਪਰਾ ਮਨੁੱਖੀ ਸੁਤੰਤਰਤਾ ਲਈ ਸੰਘਰਸ਼ ਕਰਦੀ ਹੋਈ ਆਪਣੇ ਸਮਕਾਲੀ ਰਾਜ ਪ੍ਰਤੀ ਪੂਰੀ ਤਰ੍ਹਾਂ ਜਾਗਰੂਕ ਰਹੀ।ਇਸ ਦੇ ਨਾਲ ਗੁਰੂ ਸਾਹਿਬਾਨ ਦੇ ਸਾਰੇ ਇਤਿਹਾਸ ਦਾ ਅਧਿਐਨ ਕਰਨ 'ਤੇ ਸਾਰ ਰੂਪ ਵਿਚ ਇੱਕੋ ਤੱਥ ਸਪੱਸ਼ਟ ਹੁੰਦਾ ਹੈ ਕਿ ਅਸਲ ਵਿਚ ਗੁਰੂ ਸਾਹਿਬ ਅਜਿਹੇ ਰਾਜਤੰਤਰੀ ਵਿਵਸਥਾ ਦੇ ਵਿਰੁੱਧ ਸਨ ਜੋ ਧਰਮ ਅਤੇ ਨੈਤਿਕਤਾ ਤੋਂ ਦੂਰ ਸੀ ਅਤੇ ਲੋਕਹਿਤ ਦੇ ਪ੍ਰਤੀਕੂਲ ਸੀ, ਜੋ ਕਿ ਮਨੁੱਖ ਨੂੰ ਗ਼ੁਲਾਮ ਕਰ ਕੇ ਰੱਖਣਾ ਚਾਹੁੰਦੀ ਸੀ। ਗੁਰੂ ਸਾਹਿਬਾਨ ਦੇ ਜੀਵਨ ਦਾ ਇਤਿਹਾਸ ਮਨੁੱਖੀ ਗ਼ੁਲਾਮੀ ਨੂੰ ਖ਼ਤਮ ਕਰ ਕੇ ਸੁਤੰਤਰ ਜੀਵਨ ਜੀਊਣ ਦੀ ਖਾਲਿਸ ਦਾਸਤਾਨ ਬਿਆਨ ਕਰਦਾ ਹੈ। ■

## ਖੇਮਕਰਨ ਵਿਖੇ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਅਤੇ ਭਾਈ ਹੀਰਾ ਸਿੰਘ ਮਨਿਹਾਲਾ ਜੈ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਿਕ ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਤਹਿਤ ਅਤੇ ਸ. ਸਤਬੀਰ ਸਿੰਘ, ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਸਦਕਾ ੨੦ ਦਸੰਬਰ, ੨੦੧੩ ਨੂੰ ਗੁਰਦੁਆਰਾ ਗੁਰੂਸਰ, ਖੇਮਕਰਨ (ਜ਼ਿਲ੍ਹਾ ਤਰਨ ਤਾਰਨ) ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੫੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਇਹ ਸਮਾਗਮ ਬਾਬਾ ਅਵਤਾਰ ਸਿੰਘ ਘਰਿਆਲਾ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ ਦੀ ਦੇਖ-ਰੇਖ ਵਿਚ ਹੋਏ।

ਇਸ ਤੋਂ ਪਹਿਲਾਂ ਪ੍ਰਚਾਰਕ ਭਾਈ ਸੁਖਵੰਤ ਸਿੰਘ ਅਲਗੋਂ, ਕਵੀਸ਼ਰ ਗਿ. ਗੁਰਿੰਦਰਪਾਲ ਸਿੰਘ ਬੈਂਕਾ, ਢਾਡੀ ਗਿ.ਜਸਬੀਰ ਸਿੰਘ ਵਲਟੋਹਾ ਨੇ ਵੱਖ-ਵੱਖ ਨਗਰਾਂ ਦੀਆਂ ਸੰਗਤਾਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

*ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥ (ਪੰਨਾ ੨੪੫)*

**ਫਰੀਦਕੋਟ ਸਟੀਕ ਭਾਗ ਦੂਸਰਾ, ਪੰਨਾ ੮੭੮**

ਤਿਸ ਗੁਰ ਸਿਖਯਾ ਤੋਂ ਬਿਨਾਂ ਇਸ ਜੀਵ ਜੀਵ ਇਸਤ੍ਰੀ ਕਾ ਸਰੀਰ ਝੂਠ ਔ (ਕੁਸਤਿ) ਖੋਟੇ ਹਨ ਆਦ ਵਿਕਾਰੋਂ ਸੇ ਭਰਾ ਹੂਆ ਗਲ ਤਾਂਈ ਪਾਪ ਕਮਾਵਤਾ ਹੈ॥ ਅਰਥਾਤ ਅਤੀ ਪਾਪ ਕਰਤਾ ਹੈ ਵਾ (ਗਲ) ਬਾਤ ਕਰਤੇ ਤਕ ਭੀ ਪਾਪ ਹੀ ਕਮਾਵਤਾ ਹੈ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਤੀਜੀ, ਪੰਨਾ ੩੯੬

ਇਹ ਸਰੀਰ ਅੱਗੇ ਹੀ ਗਲ ਤਕ ਝੂਠ ਅਤੇ ਕੁਸਤਿ= ਕੁਹੱਠ ਨਾਲ ਭਰਿਆ ਹੋਇਆ ਹੈ ਉਤੋਂ ਹੋਰ ਪਾਪ ਕਰਮਾਂ ਨੂੰ ਕਮਾ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਪਹਿਲੀ ਸੈਂਚੀ, ਪੰਨਾ ੨੪੫

ਯਹ ਸ਼ਰੀਰ ਤੋ ਪਾਪ ਕਮਾਕਰ ਗਲੇ ਤਕ ਝੂਠ ਸੇ ਭਰਾ ਹੂਆ ਹੈ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੨੮

ਇਹ ਸ਼ਰੀਰ ਕੂੜ ਅਤੇ ਕੁਸਤ ਨਾਲ ਨਕੋ-ਨਕ ਭਰਿਆ ਹੋਇਆ ਹੈ (ਅਤੇ ਜੀਵ) ਪਾਪ ਕਮਾਉਂਦਾ ਰਹਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੨, ਪੰਨਾ ੭੦੧

ਗੁਰ ਸਿੱਖਿਆ ਬਿਨਾ ਇਸਤ੍ਰੀ ਦਾ ਸਰੀਰ ਝੂਠ, ਖੋਟੇ ਹਠ ਆਦਿਕ ਵਿਕਾਰਾਂ ਨਾਲ ਭਰਿਆ ਹੋਇਆ ਹੈ, ਗਲ ਤਾਈਂ ਵਿਕਾਰ ਕਮਾਉਂਦਾ ਹੈ।

---

*ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਚੌਥੀ, ਪੰਨਾ ੧੫੬੯

ਇਹ (ਮਾਨੁੱਖਾ) ਦੇਹੀ ਤਾਂ ਗਲ ਗਲ ਕੂੜ ਕੁਸਤਿ ਨਾਲ ਭਰੀ ਹੋਈ ਪਾਪ ਕਮਾਉਂਦੀ ਹੈ (ਇਹ ਕੀਕੂੰ ਅਣਦਿਸਦੇ ਨਾਲ ਪਜਾਰ ਪਾਵੇ?)

ਸ਼ਬਦਾਰਥ, ਸ਼੍ਰੋਮਣੀ ਕਮੇਟੀ, ਪੰਨਾ ੨੪੫

੭. ਗਲੇ ਤੀਕ, ਨੱਕੋ ਨੱਕ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਦੂਜੀ, ਪੰਨਾ ੪੯੨

(ਮਾਇਆ ਦੇ ਮੋਹ ਵਿਚ ਫਸ ਕੇ ਮਨੁੱਖ ਦਾ) ਇਹ ਸਰੀਰ ਝੂਠ ਠੱਗੀ-ਫ਼ਰੇਬ ਨਾਲ ਨਕਾ-ਨਕ ਭਰਿਆ ਰਹਿੰਦਾ ਹੈ ਤੇ ਜੀਵ ਪਾਪ ਕਮਾਂਦਾ ਰਹਿੰਦਾ ਹੈ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੀਜਾ, ਪੰਨਾ ੪੨੫

(ਮਨੁੱਖ ਦਾ ਇਹ) ਸਰੀਰ ਝੂਠ ਨਾਲ ਨਕੋ-ਨਕ ਭਰਿਆ ਪਿਆ ਹੈ (ਕਿਉਂ ਕਿ ਜੀਵ) ਪਾਪ ਕਮਾਉਂਦਾ ਰਹਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਡਾ: ਗੁਰਚਰਨ ਸਿੰਘ ਜਿਲਦ ਪਹਿਲੀ, ਪੰਨਾ ੭੭੭

ਗਲ - ੧. ਗਿੱਚੀ, ਗਰਦਨ

ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥ (ਗਲੇ ਤਕ, ਨੱਕੋ ਨੱਕ)

-ਗਉ ੩, ਛੰਤ ੩, ੧:੪ (ਪੰਨਾ ੨੪੫)

ਸ: ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੨, ਪੰਨਾ ੮੧੦

ਇਹ ਦੇਹ ਹਲਕ ਤਕ ਝੂਠ ਤੇ ਠੱਗੀ ਨਾਲ ਭਰੀ ਹੋਈ ਹੈ ਅਤੇ ਕਸਮਲ ਕਮਾਉਂਦੀ ਹੈ।

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ ਭਾਗ ਪਹਿਲਾ, ਪੰਨਾ ੪੩੬

ਤਾਈ - ੨. ਵਜ- ਤੀਕ, ਤੋੜੀ ਤਕ, "ਭਰਿਆ ਗਲ ਤਾਈ" ਗਉ ਛੰਤ ਮ: ੩)

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੨੭

ਭਰਿਆ ਗਲ ਤਾਈ ਗਲ ਪ੍ਰਯੰਤ ਅਰਥੇਹ ਬਹੁਤ ਲਬਾ ਲਬ॥ ਪੁਨਾ ਹੋਰ ਭੀ ਪਾਪ ਕਮਾਵਤਾ ਹੈ ਵਾ ਗਲਤਾਈ ਗਲਤਾਨ ਹੋਯਾ ਹੋਯਾ ਪਾਪ ਕਮਾਵਤਾ ਹੈ ਵਾ ਗਲਾਂ ਤਾਈ ਬਾਣੀ ਬੋਲਣ ਪ੍ਰਯੰਤ ਭੀ ਪਾਪ ਕਮਾਵਣਾ ਬਾਣੀ ਭੀ ਪਾਪੀ ਕੀ ਬੋਲਣੀ ਵਾ ਗਲਤਾਈ ਸਵਾਸ ਆਵਨੇ ਪ੍ਰਯੰਤ ਗਲ ਮੈਂ ਘੁੰਘਰੂ ਵਜਣੇ ਪ੍ਰਯੰਤ ਪਾਪ ਹੀ ਕਮਾਵਤਾ ਹੈ॥

ਗੁਰਬਾਣੀ ਪਾਠ ਦਰਸ਼ਨ, ਟਕਸਾਲ ਭਿੰਡਰ ਕਲਾਂ, ਪੰਨਾ ੨੮੯
ਇਹੁ ਸਰੀਰੁ ਕੂੜਿ ਕੁਸਤਿ ਭਰਿਆ;
ਗਲਤਾ-ਈ ਪਾਪ ਕਮਾਏ॥ (੨) ਗਲ ਤਾਈ
੧੧. ਗਲਤਾਨ। ੧੨. ਗਲ ਤਕ, ਸਵਾਸ ਆਉਣ ਤਕ ਭਾਵ ਅੰਤ ਤਕ।

ਵਿਸ਼ੇਸ਼ ਨੋਟ:- ਉਪਰੋਕਤ ਲਿਖੇ ਪਾਵਨ ਸ਼ਬਦ ਦੇ ਅਰਥ ਵੱਖ ਵੱਖ ਵਿਦਵਾਨਾਂ ਨੇ 'ਗਲ ਤਾਈ' ਪਦ ਛੇਦ ਕਰ ਕੇ ਅਰਥ ਕੀਤੇ ਹਨ। ਪੰਡਿਤ ਸ਼ਾਮ ਸਿੰਘ ਜੀ ਅਤੇ ਟਕਸਾਲ ਭਿੰਡਰ ਕਲਾਂ ਨੇ 'ਗਲਤਾਈ' ਤੇ 'ਗਲਤਾ ਈ' ਸ਼ਬਦ ਅੰਕਿਤ ਕੀਤੇ ਹਨ। ਗਿਆਨੀ ਹਰਿਬੰਸ ਸਿੰਘ ਜੀ ਲਿਖਦੇ ਹਨ ਪ੍ਰਕਰਣ ਅਨੁਸਾਰ "ਗਲ ਤਕ 'ਨਕੋ ਨਕ' ਵਾਲੇ ਅਰਥ ਠੀਕ ਹਨ ਕਿਉਂਕਿ ਭਰਿਆ ਸ਼ਬਦ ਨਾਲ ਇਹੋ ਅਰਥ ਠੀਕ ਢੁੱਕਦੇ ਹਨ 'ਗਲਤਾਨ ਅਰਥ ਕਰਨੇ ਠੀਕ ਨਹੀਂ ਹਨ। (੬੨੭)।" ਟੀਕਾ ਫਰੀਦਕੋਟ, ਭਾਈ ਵੀਰ ਸਿੰਘ, ਡਾ. ਮਨਮੋਹਨ ਸਿੰਘ ਜੀ ਇਸਤਰੀ ਲਿੰਗ ਵਿਚ ਅਰਥ ਕਰਦੇ ਹਨ। ਬਾਕੀ ਸਾਰੇ ਵਿਦਵਾਨ ਪੁਲਿੰਗ ਵਿਚ ਅਰਥ ਕਰਦੇ ਹਨ।

'ਗਲਤਾਨ' ਫ਼ਾਰਸੀ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਰੁੜਦਾ ਹੋਇਆ, ਲੇਟਿਆ ਹੋਇਆ, ਖਚਿਤ ਲਿਵਲੀਨ, 'ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥ ਸਿਰੀਰਾਗੁ (ਮਃ ੫) ਸ੍ਰੀ ਗੁਰੂ ਗ੍ਰੰਥ ਸਾਹਿਬ - ਪੰਨਾ ੮੦

ਤੇ 'ਗਲਤਾਨ' ਤੋਂ 'ਗਲਤਾਈ' ਸ਼ਬਦ ਹੋ ਗਿਆ। 'ਗਲਤਾਈ' ਸ਼ਬਦ ਦਾ ਅਰਥ 'ਗਲਤਾਈ', ਜੀਵ ਰੂਪ ਇਸਤਰੀ ਜਿਸ ਦਾ ਇਹ ਮਨੁੱਖੀ ਸਰੀਰ ਕੂੜ ਕੁਸੱਤ ਨਾਲ ਭਰਿਆ ਰਹਿੰਦਾ ਹੈ, ਉਹ (ਕੂੜ ਕੁਸੱਤ ਵਿਚ) ਗਲਤਾਈ (ਗਲਤਾਨ ਹੋਈ) ਪਾਪ ਹੀ ਕਮਾਈ ਜਾਂਦੀ ਹੈ। ਇਸ ਸ਼ਬਦ ਦੇ ਅਰੰਭ ਦੀ ਤੁਕ "ਕਾਮਣਿ ਹਰਿ ਰਸਿ ਬੇਧੀ ਜੀਉ ਹਰਿ ਕੈ ਸਹਜਿ ਸੁਭਾਏ ॥" ਦੀਆਂ ੧੫-੧੨ ਮਾਤਰਾ ਹਨ ਸਬੰਧਤ ਤੁਕ "ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥" ਦੀਆਂ ਵੀ ੧੬-੧੪ ਮਾਤਰਾ ਹਨ। ਜਿਹੜੇ ਵਿਦਵਾਨ 'ਗਲ ਤਾਈ' ਪਾਠ ਕਰਦੇ ਹਨ ਇਸ ਨਾਲ ਗਾਇਨ ਅਤੇ ਪਾਠ ਕਰਨ ਵਿਚ ਲੈਅ ਵੀ ਟੁੱਟਦੀ ਹੈ। ਸੋ ਅਰਥ

ਕਰਦੇ ਸਮੇਂ 'ਗਲਤਾਨ ਹੋ ਕੇ' ਅਰਥ ਕਰਨਾ ਭਾਰੂ ਹੈ ਭਾਵ ਗੁਰਬਾਣੀ ਨਿਯਮਵਲੀ ਅਨੁਸਾਰ ਦਰੁਸਤ ਜਾਪਦਾ ਹੈ। 'ਗਲਤਾਨ' ਭਾਵ ਮਸਤ ਹੋਣ ਦੇ ਅਰਥਾਂ ਵਿਚ ਹੇਠ ਲਿਖੀਆਂ ਤੁਕਾਂ ਮਿਲਦੀਆਂ ਹਨ:

*ਭਭੈ ਭਵਜਲਿ ਡੁਬੋਹੁ ਮੂੜੇ ਮਾਇਆ ਵਿਚਿ ਗਲਤਾਨੁ ਭਇਆ ॥ (ਪੰਨਾ ੪੩੫)*

*ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥*
*(ਪੰਨਾ ੮੦)*

*ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥*
*(ਪੰਨਾ ੯੭੭)*

*ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ ॥੧॥ ਰਹਾਉ ॥*
*(ਪੰਨਾ ੧੨੯੯)*

*ਤਨ ਮਨ ਗਲਤ ਭਏ ਤਿਹ ਸੰਗੇ ਮੋਹਨੀ ਮੋਹਿ ਰਹੀ ਮੋਰੀ ਮਾਇ ॥੧॥ ਰਹਾਉ ॥*
*(ਪੰਨਾ ੧੩੦੨)*

*ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥ (ਪੰਨਾ ੫੪੫)*

*ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ ॥ (ਪੰਨਾ ੧੧੭੦)*

**ਚਲਦਾ...**

## ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਕੁਰੂਕਸ਼ੇਤਰ ਦੇ ਇੰਚਾਰਜ ਸ.ਅਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੫ ਜਨਵਰੀ, ੨੦੧੪ ਨੂੰ ਗੁ: ਸ੍ਰੀ ਗੁਰੂ ਸਿੰਘ ਸਭਾ ਮਾਡਲ ਟਾਊਨ ਕਰਨਾਲ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਜਿਸ ਵਿਚ ੯ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਅੰਮ੍ਰਿਤ ਅਭਿਲਾਖੀਆਂ ਨੂੰ ਸਿੱਖ ਰਹਿਤ ਮਰਯਾਦਾ ਅਤੇ ਕਕਾਰ ਭੇਟਾ ਰਹਿਤ ਦਿੱਤੇ ਗਏ।

*ਗਾਗਰ 'ਚ ਸਾਗਰ- ੩੨*

# ਮਨ ਦੀ ਖ਼ੁਰਾਕ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*
*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥* *(ਪੰਨਾ ੧੩੬੯)*

'ਮਨ' ਸੂਖਮ ਰੂਪ ਵਿਚ ਫੁਰਨਿਆਂ ਤੇ ਵਿਚਾਰਾਂ ਦਾ ਵਜੂਦ ਹੈ। ਦਰਅਸਲ ਮਾਨਵੀ ਵਿਚਾਰ-ਸ਼ਕਤੀ ਹੀ ਹਰੇਕ ਮਨੁੱਖ ਦੀ ਸ਼ਖ਼ਸੀਅਤ ਹੈ। ਦਾਨਿਆਂ ਦਾ ਕਥਨ ਹੈ:

*ਬੈਠੀਏ ਸਾਥ ਬਢਨ ਕੇ, ਹੋਤ ਬਢਨ ਸਿਉ ਮੇਲ।*
*ਸਭੈ ਜਾਨਤ ਬਢਤ ਹੈ, ਬ੍ਰਿਛ ਬਰਾਬਰ ਵੇਲ।*

ਵਿਚਾਰ-ਸ਼ਕਤੀ ਕਰਕੇ ਉੱਚੀ ਸੁਰਤ ਵਾਲਿਆਂ ਦਾ ਸੰਗ ਕਰੀਏ ਤਾਂ ਸੁਰਤੀ ਉੱਚੀ ਹੁੰਦੀ ਹੈ। ਜਿਵੇਂ ਵੇਲ ਉਨੀ ਹੀ ਉੱਚੀ ਹੁੰਦੀ ਹੈ, ਜਿੰਨਾ ਕੁ ਰੁੱਖ ਉੱਚਾ ਹੁੰਦਾ ਹੈ, ਤਾਂ ਵਿਚਾਰ ਸ਼ਕਤੀ ਵੇਲ ਦੀ ਤਰ੍ਹਾਂ ਹੈ ਅਤੇ ਸੰਗਤ ਉਸ ਰੁੱਖ ਦੀ ਤਰ੍ਹਾਂ ਹੈ ਜੋ ਵੇਲ ਨੂੰ ਉਚਾਈਆਂ 'ਤੇ ਲੈ ਕੇ ਜਾਂਦੀ ਹੈ। ਲੋਕ ਅਖਾਣ ਹੈ- 'ਜੈਸੀ ਸੰਗਤ ਵੈਸੀ ਰੰਗਤ।'

ਜਿਵੇਂ ਤਨ ਦੀ ਖੁਰਾਕ ਦਾ ਆਪਣਾ ਪ੍ਰਭਾਵ ਹੁੰਦਾ ਹੈ। ਚੰਗੀ ਤੇ ਸ਼ਕਤੀਸ਼ਾਲੀ ਖੁਰਾਕ ਤਨ ਨੂੰ ਸੁੰਦਰ ਤੇ ਸੁਡੋਲ ਬਣਾਉਂਦੀ ਹੈ। ਦੂਜੇ ਪਾਸੇ ਬਾਸੀ ਤੇ ਬੁਰੀ ਖੁਰਾਕ ਅਨੇਕਾਂ ਰੋਗਾਂ ਦਾ ਕਾਰਨ ਬਣ ਕੇ ਚੰਗੇ ਭਲੇ ਸਰੀਰ ਦਾ ਸੱਤਿਆਨਾਸ ਕਰ ਦਿੰਦੀ ਹੈ। ਇਸੇ ਤਰ੍ਹਾਂ ਮਨ ਦੀ ਖੁਰਾਕ ਚੰਗੇ ਵਿਚਾਰ ਹਨ। ਚੰਗੇ ਵਿਚਾਰ ਚੰਗਿਆਂ ਦੀ ਸੰਗਤ ਤੋਂ ਹੀ ਪ੍ਰਾਪਤ ਹੋਣਗੇ। ਭਲਿਆਂ ਤੋਂ ਭਲਿਆਈ ਤੇ ਬੁਰਿਆਂ ਤੋਂ ਬੁਰਿਆਈ ਦੀ ਸਿੱਖਿਆ ਮਿਲਦੀ ਹੈ। ਗੁਰਬਾਣੀ ਵਿਚ ਵਾਰ-ਵਾਰ ਤਾਕੀਦ ਕੀਤੀ ਗਈ ਹੈ :

*ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥* *(ਪੰਨਾ ੧੦)*

ਜੀਵਨ ਦਾ ਤੱਤ ਗਿਆਨ ਹੈ ਕਿ ਪਾਣੀ ਜਿੰਨੀ ਜਲਦੀ ਨਿਵਾਣ ਨੂੰ ਜਾਂਦਾ ਹੈ, ਉਨੀ ਜਲਦੀ ਉਚਾਈ ਵੱਲ ਕਦੇ ਨਹੀਂ ਜਾ ਸਕਦਾ। ਇਸੇ ਤਰ੍ਹਾਂ ਮਨੁੱਖੀ ਮਨ ਜਿੰਨੀ ਜਲਦੀ ਬੁਰੇ ਵਿਚਾਰਾਂ ਵੱਲ ਖਚਿਤ ਹੁੰਦਾ ਹੈ, ਉਨੀ ਜਲਦੀ ਚੰਗੇ ਵਿਚਾਰਾਂ ਵੱਲ ਨਹੀਂ ਲੱਗਦਾ। ਪਰ ਚੰਗਿਆਈ ਤੇ ਭਲਿਆਈ ਹੀ ਫਲਦੀ ਹੈ ਤੇ ਸਤਿਕਾਰ ਵੀ ਚੰਗੀ ਜੀਵਨ-ਜਾਚ ਵਾਲਿਆਂ ਦਾ ਹੁੰਦਾ ਹੈ। ਤਾਂ ਫਿਰ ਅਸੀਂ ਅਗਿਆਨ ਤੋਂ ਗਿਆਨ ਵੱਲ ਅਤੇ ਔਗੁਣਾਂ ਤੋਂ ਗੁਣਾਂ ਵੱਲ ਵਿਕਾਸ ਕਰਨਾ ਹੈ। ਮਨ ਦੀ ਚੰਗੀ ਤੇ ਸੰਤੁਲਤ ਖੁਰਾਕ ਦੇ ਕੁਝ ਮੂਲ ਸਰੋਤ ਹਨ।

ਸੱਭਿਆਚਾਰ ਦਾ ਉੱਥੋਂ ਦੇ ਵਸਨੀਕਾਂ ਦੇ ਮਨਾਂ ਉੱਪਰ ਪ੍ਰਭਾਵ ਹੁੰਦਾ ਹੈ। ਸਤਿਗੁਰਾਂ

**ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਨੇ ਭਾਰਤੀ ਸੱਭਿਆਚਾਰ ਵਿਚ ਸਿੱਖ ਸੱਭਿਆਚਾਰ ਸਿਰਜਿਆ ਜੋ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦੀ ਭਾਵਨਾ ਪੈਦਾ ਕਰ ਕੇ ਸਾਡੇ ਮਨ ਨੂੰ ਮਜ਼ਬੂਤ ਕਰਦਾ ਹੈ। ਦੂਜੇ ਪਾਸੇ ਜੇਕਰ ਊਚ-ਨੀਚ ਤੇ ਜਾਤ-ਪਾਤ ਦੇ ਭੇਦਭਾਵ ਹੋਣਗੇ ਤਾਂ ਲੋਕਾਂ ਦੇ ਮਨ ਵੀ ਨਫ਼ਰਤਵਾਦੀ ਹੋਣਗੇ। ਗੁਰਬਾਣੀ ਅਧਿਆਤਮਿਕ ਤੇ ਮਾਨਸਿਕ ਸ਼ਕਤੀ ਹੈ ਜਿਸ ਦੇ ਸਿਮਰਨ ਤੇ ਗਿਆਨ ਕਰਕੇ ਅਸੀਂ ਫੋਕਟ ਕਰਮ-ਕਾਂਡਾਂ ਤੋਂ ਵੀ ਮੁਕਤ ਹੋਏ ਹਾਂ। ਸਿੱਖ ਇਤਿਹਾਸ ਤੇ ਗੁਰਬਾਣੀ ਫ਼ਲਸਫ਼ਾ ਸਾਡੇ ਮਨ ਦੀ ਖੁਰਾਕ ਹੈ। 'ਸਭਨਾ ਜੀਆ ਕਾ ਇਕੁ ਦਾਤਾ' ਦੀ ਸੋਚ ਰੱਖਣ ਵਾਲਾ ਮਨੁੱਖ ਮਨ ਕਰ ਕੇ ਕਮਜ਼ੋਰ ਨਹੀਂ ਹੋ ਸਕਦਾ। ਸੱਭਿਆਚਾਰ ਤੋਂ ਅੱਗੇ ਮਾਪਿਆਂ ਦਾ ਪ੍ਰਭਾਵ, ਉਨ੍ਹਾਂ ਦੀ ਜੀਵਨ-ਜਾਚ ਤੇ ਪੂਜਾ-ਅਰਚਨਾ ਕਿਸੇ ਮਨੁੱਖ ਦੇ ਮਨ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕਰਦੀ ਹੈ। ਇਸ ਲਈ ਮਾਪਿਆਂ ਦਾ ਧਰਮ-ਕਰਮ, ਗਿਆਨ ਜਾਂ ਅਗਿਆਨ ਬੱਚੇ ਦੇ ਮਨ ਦੀ ਖੁਰਾਕ ਬਣਦਾ ਹੈ। ਜਿਹੜੇ ਮਾਪੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੰਥ ਨੂੰ ਸਮਰਪਿਤ ਹਨ ਉਨ੍ਹਾਂ ਦੀ ਔਲਾਦ ਕਿਸੇ ਕਬਰ, ਮੜ੍ਹੀ, ਜੰਤਰ-ਮੰਤਰ-ਤੰਤਰ, ਫੋਕਟ ਭਰਮ ਜਾਂ ਦੇਹਧਾਰੀ ਗੁਰੂ ਡੰਮ ਦੇ ਨਹੀਂ ਜਾਏਗੀ। ਸ਼ਬਦ ਦੀ ਸ਼ਕਤੀ ਨੂੰ ਮੰਨਣ ਵਾਲਾ ਟੇਵਿਆਂ-ਪੱਤਰੀਆਂ ਪਿੱਛੇ ਸਮਾਂ ਬਰਬਾਦ ਨਹੀਂ ਕਰਦਾ। ਇਸ ਦੇ ਨਾਲ ਵਿੱਦਿਅਕ ਅਦਾਰੇ ਵੀ ਮਾਨਸਿਕ ਖੁਰਾਕ ਜਾਂ ਮਾਨਸਿਕ ਸ਼ਕਤੀ ਦੇ ਸੋਮੇ ਹਨ। ਜਿਨ੍ਹਾਂ ਅਦਾਰਿਆਂ ਵਿਚ ਗੁਰਬਾਣੀ ਸ਼ਬਦ ਗਾਇਨ ਕਰ ਕੇ, ਫਿਰ ਅਰਦਾਸ ਨਾਲ ਦਿਨ ਦੀ ਸ਼ੁਰੂਆਤ ਹੁੰਦੀ ਹੈ (ਨਾਲ ਭਾਵ-ਅਰਥ ਵੀ ਸਮਝਾਏ ਜਾਣ) ਤਾਂ ਵਿਦਿਆਰਥੀਆਂ ਦਾ ਮਨ ਪ੍ਰਭਾਵਿਤ ਜ਼ਰੂਰ ਹੁੰਦਾ ਹੈ। ਨਿੱਜੀ ਤੌਰ 'ਤੇ ਚੰਗੀਆਂ ਪੁਸਤਕਾਂ ਦਾ ਪੜ੍ਹਨਾ, ਵਿਚਾਰਨਾ ਤੇ ਸਵੈ-ਚਿੰਤਨ ਸਭ ਮਾਨਸਿਕ ਖੁਰਾਕ ਹਨ।

ਸਵੈ-ਵਿਸ਼ਵਾਸ, ਆਸ਼ਾਵਾਦੀ ਸੋਚ, ਚੜ੍ਹਦੀ ਕਾਲ 'ਚ ਰਹਿਣਾ, ਬਾਣੀ-ਬਾਣੇ ਉੱਪਰ ਦ੍ਰਿੜ੍ਹਤਾ, ਸੱਚੀ ਕਿਰਤ, ਉੱਦਮਸ਼ੀਲ ਸੁਭਾਅ, ਸੇਵਾ-ਭਾਵਨਾ, ਸ਼ਰਧਾ, ਵਿਸ਼ਵਾਸ, ਗੁਰੂ-ਭਰੋਸਾ, ਸਰਬੱਤ ਦੇ ਭਲੇ ਦੀ ਭਾਵਨਾ ਆਦਿ ਸਭ ਮਾਨਸਿਕ ਖੁਰਾਕ ਹੈ। ਭਾਵੇਂ ਚੁਗਲੀ, ਨਿੰਦਿਆ, ਈਰਖਾ, ਦੂਈ-ਦਵੈਤ ਵੀ ਕਈਆਂ ਦੇ ਮਨ ਦੀ ਖੁਰਾਕ ਹੋਵੇਗੀ ਪਰ ਇਹ ਖੁਰਾਕ ਬੇਹੇ-ਤਬੇਹੇ ਭੋਜਨ ਦੀ ਤਰ੍ਹਾਂ ਹੈ ਜੋ ਮਨ ਨੂੰ ਰੋਗੀ ਤੇ ਕਮਜ਼ੋਰ ਕਰਦੀ ਹੈ। ਸਹਿਜ ਸ਼ਬਦਾਂ ਵਿਚ ਤੰਦਰੁਸਤ ਤਨ ਲਈ ਸ਼ਕਤੀਸ਼ਾਲੀ ਖੁਰਾਕ ਅਤੇ ਤੰਦਰੁਸਤ ਮਨ ਲਈ ਸ਼ਕਤੀਸ਼ਾਲੀ ਵਿਚਾਰਾਂ ਦੀ ਲੋੜ ਹੁੰਦੀ ਹੈ।

ਇਸ ਲਿਖਤ ਦੇ ਅਰੰਭ ਵਿਚ ਦਿੱਤਾ ਸਲੋਕ ਭਗਤ ਕਬੀਰ ਜੀ ਦਾ ਰਚਿਤ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹੈ ਜਿਸ ਵਿਚ ਮਾਨਵਤਾ ਨੂੰ ਮਨ ਦੀ ਖੁਰਾਕ ਸੰਬੰਧੀ ਸੰਦੇਸ਼ ਇਉਂ ਦਿੱਤਾ ਹੈ ਕਿ "ਹੇ ਕਬੀਰ! ਮਨੁੱਖੀ ਮਨ ਪੰਛੀ ਦੀ ਤਰ੍ਹਾਂ ਹੈ ਜੋ ਭਟਕ-ਭਟਕ ਕੇ ਦਸੀਂ ਪਾਸੀਂ ਦੌੜਦਾ ਹੈ। ਇਹ ਕੁਦਰਤ ਦਾ ਨਿਯਮ ਵੀ ਹੈ ਕਿ ਜਿਸ ਨੂੰ ਜਿਹੋ ਜਿਹੀ ਸੰਗਤ ਮਿਲਦੀ ਹੈ, ਉਹੋ ਜਿਹਾ ਉਸ ਨੂੰ ਫਲ ਮਿਲਦਾ ਹੈ ਤੇ ਉਹ ਉਸ ਦੀ ਖੁਰਾਕ ਬਣ ਜਾਂਦੀ ਹੈ।" ਇੱਥੇ ਮਨ ਦੀ ਖੁਰਾਕ ਲਈ ਚੰਗੀ ਸੰਗਤ ਕਰਨ ਦੀ ਪ੍ਰੇਰਨਾ ਹੈ। ■

# ਪੁਸਤਕ ਰੀਵਿਊ

ਪੁਸਤਕ : ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ ਸਫੇ : ੩੫੯
(ਖ਼ਾਲਸਾ ਅਖ਼ਬਾਰ ਲਾਹੌਰ ਦੇ ਸੰਪਾਦਕੀ ਲੇਖ)
(੧੮੯੫-੧੯੦੧)
ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ ਮੁੱਲ : ੩੦੦/-
ਪ੍ਰਕਾਸ਼ਕ: ਭਾਈ ਚਤਰ ਸਿੰਘ, ਜੀਵਨ ਸਿੰਘ, ਸ੍ਰੀ ਅੰਮ੍ਰਿਤਸਰ।

ਡਾ. ਇੰਦਰਜੀਤ ਸਿੰਘ ਗੋਗੋਆਣੀ ਪ੍ਰਭਾਵਸ਼ਾਲੀ ਬੁਲਾਰੇ ਅਤੇ ਗੁਰਮਤਿ ਦੇ ਵਿਦਵਾਨ ਲੇਖਕ ਹਨ। ਲੰਬੇ ਅਰਸੇ ਤੋਂ ਸਿੱਖੀ ਪ੍ਰਚਾਰ-ਪ੍ਰਸਾਰ ਲਈ ਸਮਰਪਿਤ ਡਾ. ਸਾਹਿਬ ਨੇ ਬਤੌਰ ਲੇਖਕ ਹੁਣ ਤਕ ੧੩ ਦੇ ਕਰੀਬ ਮੌਲਿਕ ਪੁਸਤਕਾਂ ਲਿਖ ਕੇ ਗੁਰਮਤਿ ਸਾਹਿਤ ਵਿਚ ਅਹਿਮ ਯੋਗਦਾਨ ਪਾਇਆ ਹੈ। ਇਸ ਤੋਂ ਇਲਾਵਾ ਆਪ ਨੇ ਅਨੇਕਾਂ ਖੋਜ ਭਰਪੂਰ ਲੇਖ, ਵਾਰਤਾਲਾਪ, ਇਤਿਹਾਸਿਕ ਨਾਟਕ, ਕਾਵਿ ਰਚਨਾਵਾਂ, ਡਾਕੂਮੈਂਟਰੀ ਤੇ ਐਨੀਮੇਸ਼ਨ ਫਿਲਮਾਂ ਦੀਆਂ ਸਕਰਿਪਟਾਂ ਵੀ ਲਿਖੀਆਂ ਹਨ। ਵਿਚਾਰ-ਅਧੀਨ ਪੁਸਤਕ ਵਿਚ ਡਾ. ਸਾਹਿਬ ਨੇ ਗਿਆਨੀ ਦਿੱਤ ਸਿੰਘ ਜੀ ਦੇ ੧੫੨ ਸੰਪਾਦਕੀ ਲੇਖਾਂ ਨੂੰ ਸੰਗ੍ਰਹਿਤ ਕੀਤਾ ਹੈ।

ਗਿਆਨੀ ਦਿੱਤ ਸਿੰਘ ਜੀ ਸਿੱਖ ਪੰਥ ਵਿਚ 'ਹੈਨਿ ਵਿਰਲੇ ਨਾਹੀ ਘਣੇ' ਅਨੁਸਾਰ ਪੋਟਿਆਂ ਉੱਪਰ ਗਿਣੀਆਂ ਜਾਣ ਵਾਲੀਆਂ ਹਸਤੀਆਂ ਵਿੱਚੋਂ ਇਕ ਸਨ। ਗੁਰਬਾਣੀ ਦੇ ਵਾਕ 'ਗਿਆਨੀ ਹੋਇ ਸੁ ਚੇਤੰਨੁ ਹੋਇ' ਦੇ ਪੂਰਕ ਗਿਆਨੀ ਜੀ ਆਪਣੇ ਪੂਰਨ ਜੀਵਨ-ਕਾਲ ਵਿਚ ਸਿੱਖ ਮਸਲਿਆਂ ਪ੍ਰਤੀ ਸਦਾ ਚੇਤਨ ਰਹੇ। ਗੁਣਵਾਨ, ਗਿਆਨਵਾਨ, ਦੂਰਅੰਦੇਸ਼ ਆਦਿ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਗਿਆਨੀ ਜੀ ਦੀ ਵਿਲੱਖਣ ਵਿਅੰਗਆਤਮਿਕ ਸ਼ੈਲੀ ਪਾਠਕ-ਜਗਤ ਵਿਚ ਉਨ੍ਹਾਂ ਦੀ ਵਿਸ਼ੇਸ਼ ਹਰਮਨ-ਪਿਆਰਤਾ ਦਾ ਕਾਰਨ ਬਣੀ।

ਪੰਥ ਨੂੰ ਦਰਪੇਸ਼ ਸਮੇਂ ਦੀਆਂ ਚੁਣੌਤੀਆਂ ਦੇ ਸਨਮੁਖ ਗਿਆਨੀ ਜੀ ਕਵੀ, ਵਾਰਤਾਕਾਰ, ਭਾਸ਼ਣਕਾਰ, ਵਿਆਖਿਆਕਾਰ, ਸ਼ਾਸਤ੍ਰਾਰਥੀ ਅਤੇ ਸਫਲ ਪੱਤਰਕਾਰ ਦੇ ਰੂਪ ਵਿਚ ਪ੍ਰਗਟ ਹੋਏ। ਆਪਣੀ ਵਿਚਾਰਧਾਰਾ ਨੂੰ ਦੂਸਰਿਆਂ ਤਕ ਪਹੁੰਚਾਉਣ ਲਈ ਜਿੱਥੇ ਭਾਸ਼ਣ ਅਤੇ ਸਾਹਿਤ ਰਚਨਾ ਬੜੇ ਕਾਰਗਰ ਸਾਧਨ ਹਨ ਉੱਥੇ ਅਖ਼ਬਾਰ ਇਕ ਅਜਿਹਾ ਸਫਲ ਜ਼ਰੀਆ ਹੈ ਜਿਸ ਰਾਹੀਂ ਅਸੀਂ ਆਪਣੇ ਵਿਚਾਰ ਵੱਧ ਤੋਂ ਵੱਧ ਲੋਕਾਂ ਪਹੁੰਚਾ ਸਕਦੇ ਹਾਂ। ਗਿਆਨੀ ਜੀ ਨੇ ਵੀ ਸਿੱਖ ਪੰਥ ਦੀ ਪੁਨਰ ਜਾਗ੍ਰਿਤੀ ਲਈ ਸਾਹਿਤ ਰਚਨਾ ਤੇ 'ਖ਼ਾਲਸਾ' ਅਖ਼ਬਾਰ ਲਾਹੌਰ ਦੇ ਬਤੌਰ ਸੰਪਾਦਕ ਆਪਣੀ ਮਿਹਨਤ, ਲਗਨ ਅਤੇ ਦੂਰ-ਅੰਦੇਸ਼ ਸੋਚ ਸਦਕਾ ਸਿਖਾਂ ਵਿਚ ਮੁੜ ਆਪਣਾ ਮੂਲ ਪਛਾਣਨ ਦੀ ਸੋਝੀ ਜਗਾਈ ਅਤੇ ਭਵਿੱਖ ਲਈ ਨਵੀਆਂ ਸੰਭਾਵਨਾਵਾਂ ਉਭਾਰੀਆਂ। ਇਸ ਤਰ੍ਹਾਂ ਇਕ

ਸਫਲ ਸੰਪਾਦਕ ਦੇ ਤੌਰ 'ਤੇ ਆਪ ਦਾ ਪੰਜਾਬੀ ਪੱਤਰਕਾਰੀ ਵਿਚ ਮੋਢੀਆਂ ਵਾਲਾ ਸਥਾਨ ਬਣ ਗਿਆ। ਆਪਣੇ ਸਮੇਂ ਦਾ ਇਹ ਇੱਕੋ ਇਕ ਅਜਿਹਾ ਅਖ਼ਬਾਰ ਸੀ ਜੋ ਸਿੱਖਾਂ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਮਸਲਿਆਂ ਦੀ ਤਰਜਮਾਨੀ ਕਰਨ ਦੇ ਨਾਲ ਗੁਰਮਤਿ ਦੀ ਪਹਿਰੇਦਾਰੀ ਵੀ ਕਰਦਾ ਰਿਹਾ। ਵੈਸੇ ਤਾਂ ਇਹ ਸਮੁੱਚਾ ਅਖ਼ਬਾਰ ਹੀ ਪੰਥ ਦਾ ਇਤਿਹਾਸਿਕ ਦਸਤਾਵੇਜ਼ ਹੋਣ ਕਾਰਨ ਸਾਂਭਣਯੋਗ ਹੈ, ਪਰ ਗਿਆਨੀ ਜੀ ਦੇ ਵੱਖ-ਵੱਖ ਵਿਸ਼ਿਆਂ ਨਾਲ ਸੰਬੰਧਿਤ ਸੰਪਾਦਕੀ ਲੇਖ, ਜੋ ਸਮਕਾਲੀ ਹਾਲਾਤ ਦੀ ਤਸਵੀਰ ਪੇਸ਼ ਕਰਦੇ ਹਨ, ਨੂੰ ਸਾਂਭਣਾ ਬਹੁਤ ਜ਼ਰੂਰੀ ਸੀ।

ਇਸ ਪੁਸਤਕ ਵਿਚ ਡਾ. ਗੋਗੋਆਣੀ, ਜਿਨ੍ਹਾਂ ਦੇ ਆਪਣੇ ਜੀਵਨ ਉੱਪਰ ਗਿਆਨੀ ਜੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਪ੍ਰਤੱਖ ਵੇਖਣ ਨੂੰ ਮਿਲਦਾ ਹੈ, ਨੇ ਇਸ ਵਡਮੁੱਲੇ ਕਾਰਜ ਦੀ ਪਹਿਲਕਦਮੀ ਕਰਦਿਆਂ ਖ਼ਾਲਸਾ ਅਖ਼ਬਾਰ, ਲਾਹੌਰ ੧੮੯੫ ਤੋਂ ੧੯੦੧ ਤਕ ਗਿਆਨੀ ਜੀ ਦੇ ੧੫੨ ਚੋਣਵੇਂ ਦੁਰਲੱਭ ਸੰਪਾਦਕੀ ਲੇਖਾਂ ਨੂੰ ਬੜੀ ਮਿਹਨਤ ਨਾਲ ਵੱਖ-ਵੱਖ ਥਾਂਵਾਂ ਤੋਂ ਇਕੱਤਰ ਕਰ ਕੇ ਤਰਤੀਬਵਾਰ ਸੰਗ੍ਰਹਿਤ ਕੀਤਾ ਹੈ। ਇਨ੍ਹਾਂ ਸੰਪਾਦਕੀ ਲੇਖਾਂ ਵਿਚ ਗਿਆਨੀ ਜੀ ਨੇ ਪੰਥ ਲਈ ਵਾਦ-ਵਿਵਾਦ ਦੇ ਵਿਸ਼ੇ ਬਣੇ ਮਸਲਿਆਂ ਸੰਬੰਧੀ ਗੁਰਬਾਣੀ ਦੇ ਹਵਾਲਿਆਂ ਨਾਲ ਗੁਰਮਤਿ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ। ਸਿੱਖਾਂ ਨੂੰ ਆਪਣੇ ਅਸਲੀ ਵਿਰਸੇ ਦੀ ਪਹਿਚਾਣ ਕਰਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਅਤੇ ਸ਼ਬਦ-ਗੁਰੂ ਸਿਧਾਂਤ ਦੀ ਵਿਆਖਿਆ ਕੀਤੀ ਅਤੇ ਨਕਲੀ ਗੁਰੂ-ਡੰਮ ਦਾ ਡਟ ਕੇ ਵਿਰੋਧ ਕੀਤਾ। ਉਨ੍ਹਾਂ ਇਹ ਵੀ ਦੱਸਿਆ ਹੈ ਕਿ ਗੁਰਬਾਣੀ ਦੇ ਪਰਮਾਰਥ ਨੂੰ ਸਮਝ ਕੇ, ਸ਼ਸਤਰ ਅਤੇ ਸ਼ਾਸਤਰ ਦੇ ਸਾਂਵੇਪਣ ਰਾਹੀਂ ਸੰਤ-ਸਿਪਾਹੀ ਬਣ ਕੇ ਹੀ ਅਸੀਂ ਅਸਲ ਗੁਰਮਤਿ ਜੀਵਨ ਦੇ ਧਾਰਨੀ ਹੋ ਸਕਦੇ ਹਾਂ। ਉਨ੍ਹਾਂ ਧਰਮ ਪ੍ਰਤੀ ਸੌੜੀ ਵਿਚਾਰਧਾਰਾ ਤੋਂ ਉੱਪਰ ਉੱਠ ਕੇ ਧਰਮ ਦੀ ਅਸਲ ਰੂਹ ਨੂੰ ਪਛਾਣਨ ਦੀ ਤਾਕੀਦ ਕੀਤੀ। ਉਸ ਸਮੇਂ ਸਿੱਖਾਂ ਵਿਚ ਘਰ ਕਰ ਚੁੱਕੀਆਂ ਊਚ-ਨੀਚ, ਜਾਤ-ਪਾਤ, ਵਹਿਮ-ਭਰਮ, ਕਰਮ-ਕਾਂਡ, ਪਖੰਡ ਆਦਿ ਕੁਰੀਤੀਆਂ ਖ਼ਿਲਾਫ਼ ਗਿਆਨੀ ਜੀ ਨੇ ਦਸਮ ਗੁਰੂ ਅਤੇ ਧੋਕਲ ਪੀਰ, ਸੀਤਲਾ ਮਾਤਾ ਦੀ ਪੂਜਾ, ਕੁਰੀਤੀਆਂ ਨਾਲ ਜੰਗ ਆਦਿ ਸੰਪਾਦਕੀ ਲੇਖਾਂ ਰਾਹੀਂ ਜ਼ੋਰਦਾਰ ਲੋਕ-ਲਹਿਰ ਚਲਾਈ ਅਤੇ ਇਨ੍ਹਾਂ ਪਖੰਡਾਂ ਦਾ ਡਟ ਕੇ ਵਿਰੋਧ ਕੀਤਾ। ਸਿੱਖਾਂ ਅੰਦਰ ਨਸ਼ਿਆਂ ਅਤੇ ਪਤਿਤਪੁਣੇ ਜਿਹੀ ਇਖਲਾਕੀ ਗਿਰਾਵਟ ਨੂੰ ਦੇਖ ਕੇ ਉਨ੍ਹਾਂ ਨੇ ਆਪਣੇ ਹਿਰਦੇ ਦੀ ਦਰਦ ਭਰੀ ਵੇਦਨਾ ਪ੍ਰਗਟ ਕਰਦਿਆਂ ਸਿੱਖਾਂ ਦੀ ਆਤਮਾ ਨੂੰ ਝੰਜੋੜਿਆ।

ਆਰੀਆ ਸਮਾਜ ਦੁਆਰਾ ਕੀਤੇ ਜਾ ਰਹੇ ਸਿੱਖੀ ਦੇ ਕੂੜ ਪ੍ਰਚਾਰ ਦਾ ਗਿਆਨੀ ਜੀ ਨੇ ਆਪਣੇ 'ਆਰੀਆ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ' ਸਿਰਲੇਖ ਹੇਠ ਛਪੇ ਸੱਤ ਕਾਲਮਾਂ ਰਾਹੀਂ ਵੇਦਾਂ, ਸਿਮਰਤੀਆਂ, ਪੁਰਾਣਾਂ ਅਤੇ ਹੋਰ ਸੰਸਕ੍ਰਿਤ ਗ੍ਰੰਥਾਂ ਦੇ ਹਵਾਲੇ ਦੇ ਕੇ ਦਲੀਲਾਂ ਸਹਿਤ ਮੂੰਹ-ਤੋੜ ਜਵਾਬ ਦਿੱਤਾ। ਗਿਆਨੀ ਜੀ ਨੇ ਕੌਮੀ ਉੱਨਤੀ ਦੇ ਰਾਹ, ਕੌਮੀ ਜ਼ਿੰਦਗੀ, ਕੌਮ ਦਾ ਜੀਵਨ, ਕਿਆ ਖ਼ਾਲਸਾ ਪੰਥ ਜਾਂ ਕੌਮ ਕਹਾ ਸਕਦਾ ਹੈ? ਆਦਿ ਸੰਪਾਦਕੀਆਂ ਰਾਹੀਂ ਸਿੱਖਾਂ ਅੰਦਰ ਜੋ ਕੌਮੀ ਅਹਿਸਾਸ

ਜਗਾਇਆ, ਸਮੇਂ ਦੀ ਮੰਗ ਅਨੁਸਾਰ ਇਹ ਇਕ ਬਹੁਤ ਵੱਡੀ ਪ੍ਰਾਪਤੀ ਸੀ।

ਗਿਆਨੀ ਜੀ ਦੇ ਇਨ੍ਹਾਂ ਲੇਖਾਂ ਵਿਚ ਖ਼ੂਬਸੂਰਤੀ ਇਸ ਗੱਲ ਦੀ ਵੀ ਹੈ ਕਿ ਉਹ ਆਪਣੀ ਗੱਲ ਨੂੰ ਸਮਝਾਉਣ ਲਈ ਲੋਕ-ਮਾਨਸਿਕਤਾ ਦੇ ਨੇੜੇ ਢੁਕਦੀਆਂ ਛੋਟੀਆਂ-ਛੋਟੀਆਂ ਸਿੱਖਿਆਦਾਇਕ ਕਹਾਣੀਆਂ ਦੇ ਕੇ ਆਪਣੀ ਗੱਲ ਨੂੰ ਰੋਚਕ ਬਣਾ ਦਿੰਦੇ ਹਨ।

ਇਸ ਤਰ੍ਹਾਂ ਗਿਆਨੀ ਜੀ ਨੇ ਆਪਣੇ ਇਨ੍ਹਾਂ ਸੰਪਾਦਕੀ ਲੇਖਾਂ ਰਾਹੀਂ ਸਮਕਾਲੀ ਹਾਲਾਤ ਵਿਚ ਆਪਣੀ ਗਿਆਨ-ਖੜਗ ਨਾਲ ਜੂਝਦਿਆਂ ਪੰਥ-ਵਿਰੋਧੀ ਤਾਕਤਾਂ ਦਾ ਡਟ ਕੇ ਟਾਕਰਾ ਕੀਤਾ ਅਤੇ ਸਿੱਖੀ ਦੇ ਝੰਡਾ-ਬਰਦਾਰ ਬਣੇ। ਆਸ ਕਰਦੇ ਹਾਂ ਕਿ ਅਜੋਕੇ ਸਮੇਂ ਵਿਚ ਵੀ ਇਹ ਪੁਸਤਕ ਪੰਥ ਨੂੰ ਸ੍ਵੈ-ਪੜਚੋਲ ਕਰ ਕੇ ਗੁਰਮਤਿ ਦੀ ਰੋਸ਼ਨੀ ਵਿਚ ਅੱਗੇ ਵਧਣ ਲਈ ਉਤਸ਼ਾਹ ਪੈਦਾ ਕਰੇਗੀ। ਖੋਜਾਰਥੀ, ਪ੍ਰਚਾਰਕ, ਕਥਾ-ਵਾਚਕ, ਹਰ ਵਰਗ ਦੇ ਪਾਠਕ ਇਸ ਤੋਂ ਪੂਰਾ ਲਾਭ ਉਠਾਉਣਗੇ ਅਤੇ ਡਾ. ਇੰਦਰਜੀਤ ਸਿੰਘ ਗੋਗੋਆਣੀ ਇਸ ਪੁਸਤਕ ਰਾਹੀਂ ਸਮੂਹ ਪਾਠਕ-ਵਰਗ ਅਤੇ ਗੁਰੂ-ਪੰਥ ਦੀਆਂ ਖੁਸ਼ੀਆਂ ਹਾਸਿਲ ਕਰਨਗੇ।

ਰੀਵਿਊਕਾਰ
-ਸ. ਸਤਵਿੰਦਰ ਸਿੰਘ ਫੂਲਪੁਰ
ਰਿਸਰਚ ਸਕਾਲਰ,
ਮੋ: ੯੮੧੪੪-੧੯੪੯੪

■

## ਜ਼ਿਲ੍ਹਾ ਤਰਨ ਤਾਰਨ ਵਿਖੇ ਗੁਰਮਤਿ ਪ੍ਰਚਾਰ

ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜ਼ਿਲ੍ਹਾ ਤਰਨ ਤਾਰਨ ਦੇ ਵੱਖ-ਵੱਖ ਪਿੰਡਾਂ ਵਿਚ ਬੱਚਿਆਂ ਤੇ ਨੌਜਵਾਨਾਂ ਨੂੰ ਸਿੱਖੀ ਸਿਧਾਂਤਾਂ ਦੀ ਜਾਣਕਾਰੀ ਦੇਣ ਹਿੱਤ ਵੱਖ-ਵੱਖ ਪਿੰਡਾਂ ਵਿਚ ਮਲਟੀ ਮੀਡੀਆ ਪ੍ਰੋਜੈਕਟਰ ਰਾਹੀਂ ਗੁਰਮਤਿ ਦਾ ਪ੍ਰਚਾਰ ਕੀਤਾ ਗਿਆ। ੨੦ ਦਸੰਬਰ ਤੋਂ ਲੈ ਕੇ ੩੧ ਦਸੰਬਰ, ੨੦੧੩ ਤਕ ਇਹ ਪ੍ਰੋਗਰਾਮ ਪਿੰਡ ਠਰੂ, ਮਾਨੋਚਾਹਲ, ਢੋਟੀਆਂ, ਰੋਸ਼ੀਆਣਾ, ਜਰਮਸਤਪੁਰ ਦੇ ਗੁਰਦੁਆਰਾ ਸਾਹਿਬਾਨ ਤੋਂ ਇਲਾਵਾ ਗੁਰੂ ਨਾਨਕ ਦੇਵ ਸੀਨੀਅਰ ਸੈਕੰਡਰੀ ਸਕੂਲ, ਗੋਇੰਦਵਾਲ ਸਾਹਿਬ, ਬਾਬਾ ਬੀਰ ਸਿੰਘ ਪਬਲਿਕ ਸਕੂਲ, ਪਿੰਡ ਭੈਲ ਢਾਏ ਵਾਲਾ, ਬਾਬਾ ਤਾਰਾ ਸਿੰਘ ਸਕੂਲ ਭੱਠਲ ਸਹਿਜਾ ਸਿੰਘ, ਸੈਕਰਡ ਹਾਰਟ ਸਕੂਲ, ਚੋਹਲਾ ਸਾਹਿਬ ਵਿਖੇ ਗੁਰਮਤਿ ਕਲਾਸਾਂ ਲਗਾਈਆਂ ਗਈਆਂ ਅਤੇ ਬੱਚਿਆਂ ਨੂੰ ਛੋਟੇ ਅਤੇ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਜਾਣੂ ਕਰਵਾਇਆ ਗਿਆ। ਇਨ੍ਹਾਂ ਸਮਾਗਮਾਂ ਵਿਚ ਲੱਗਭਗ ੩੦ ਬੱਚਿਆਂ ਨੇ ਕੇਸ ਰੱਖਣ ਦਾ ਪ੍ਰਣ ਕੀਤਾ। ਇਨ੍ਹਾਂ ਸਮਾਗਮਾਂ ਵਿਚ ਪ੍ਰਚਾਰਕ ਭਾਈ ਸੁਖਬੀਰ ਸਿੰਘ ਮਾਨੋਚਾਹਲ ਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਹਲਕਾ ਮੈਂਬਰ ਸ. ਗੁਰਬਚਨ ਸਿੰਘ ਕਰਮੂੰਵਾਲ ਨੇ ਭਰਪੂਰ ਸਹਿਯੋਗ ਦਿੱਤਾ। ■

# ਪੁਕਾਰ

-ਸ. ਗੁਰਦੇਵ ਸਿੰਘ*

*ਆਉ ਰਲ ਮਿਲ ਕਰੀਏ ਵਿਚਾਰ!*
*ਧੀਆਂ ਨੂੰ ਅਸੀਂ ਕਿਉਂ ਰਹੇ ਹਾਂ ਮਾਰ?*
*ਧੀਆਂ ਬਾਝੋਂ ਸਭ ਵਿਹੜੇ ਸੁੰਨੇ।*
*ਧੀਆਂ ਬਾਝੋਂ ਕਿਸੇ ਦੁੱਖ ਨਾ ਸੁਣਨੇ।*
*ਧੀਆਂ ਨਾਲ ਜੋ ਨਫਰਤ ਕਰਦੇ।*
*ਉਹ ਲੋਕ ਨਹੀਂ ਰੱਬ ਤੋਂ ਡਰਦੇ।*
*ਪੁੱਤਾਂ ਵਾਂਗੂ ਧੀਆਂ ਨੂੰ ਵੀ,*
*ਕਰੀਏ ਅਸੀਂ ਪਿਆਰ।*
*ਧੀਆਂ ਨੂੰ ਅਸੀਂ ਕਿਉਂ ਰਹੇ ਹਾਂ ਮਾਰ ?*
*ਧੀ ਬਾਝੋਂ ਹਰ ਕੁੱਖ ਹੈ ਸੁੰਨੀ!*
*ਰੁੱਖ ਬਿਨਾਂ ਜਿਵੇਂ ਧਰਤੀ ਸੁੰਨੀ।*
*ਕੁੱਖ ਵਿਚ ਜੋ ਧੀ ਮਰਵਾਉਂਦੇ।*
*ਉਹ ਜ਼ਿੰਦਗੀ ਵਿਚ ਸੁੱਖ ਨਾ ਪਾਉਂਦੇ।*
*ਧੀ ਮਾਰ ਕੇ ਪਾਪਾਂ ਵਾਲਾ,*
*ਨਾ ਚੁੱਕੋ ਸਿਰ 'ਤੇ ਭਾਰ।*
*ਧੀਆਂ ਨੂੰ ਅਸੀਂ ਕਿਉਂ ਰਹੇ ਹਾਂ ਮਾਰ ?*
*ਧੀਆਂ ਨਾਲ ਸਭ ਰਿਸ਼ਤੇ-ਨਾਤੇ।*
*ਇਹ ਗੱਲ ਕਿਉਂ ਨਾ ਸਮਝਣ ਮਾਪੇ।*
*ਧੀ ਜੰਮੀ ਦੀ ਖ਼ੁਸ਼ੀ ਮਨਾਈਏ!*
*ਗੁਰੂ-ਸਿੱਖਿਆ ਨੂੰ ਸੀਸ ਝੁਕਾਈਏ!*
*ਬਿਨਾ ਧੀ ਗੁਰਦੇਵ ਸਿੰਘਾ,*
*ਸੁੰਨਾ ਲੱਗੂ ਇਹ ਸੰਸਾਰ।*
*ਧੀਆਂ ਨੂੰ ਅਸੀਂ ਕਿਉਂ ਰਹੇ ਹਾਂ ਮਾਰ ?*

*ਨੂਰਦੀ ਅੱਡਾ, ਨੇੜੇ ਬਿਹਾਰ ਟੈਂਟ ਹਾਊਸ, ਤਰਨ ਤਾਰਨ। ਮੋ: ੯੪੬੩੩੨੫੫੦੭